

ੴ ਵਾਹਿਗੁਰੂ ਜੀ ਕੀ ਫ਼ਤਹ॥



# ਸ੍ਰੀ ਗੁਰੂ ਗ੍ਰੰਥ ਸਾਹਿਬ

## ਬਾਣੀਕਾਰ ਤੇ ਉਪਦੇਸ਼




ਡਾ. ਅਮਰਜੀਤ ਸਿੰਘ



ਧਰਮ ਪ੍ਰਚਾਰ ਕਮੇਟੀ

(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)

ਸ੍ਰੀ ਅੰਮ੍ਰਿਤਸਰ।

ਭੇਟਾ ਰਹਿਤ




# ਸ੍ਰੀ ਗੁਰੂ ਗ੍ਰੰਥ ਸਾਹਿਬ

## ਬਾਣੀਕਾਰ ਤੇ ਉਪਦੇਸ਼

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦਾ ਕਾਰਜ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ 'ਧੁਰ ਕੀ ਬਾਣੀ' ਦੇ ਪ੍ਰਗਟ ਹੋਣ ਨਾਲ ਆਰੰਭ ਹੋ ਕੇ ੧੭੦੬ ਈ: ਵਿਚ ਸੰਪੂਰਨ ਹੁੰਦਾ ਹੈ। ਭਾਈ ਗੁਰਦਾਸ ਜੀ ਦਾ ਕਥਨ 'ਗੁਰ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ' ਇਹ ਬੋਧ ਕਰਵਾਉਂਦਾ ਹੈ ਕਿ ਸਿੱਖ-ਧਰਮ ਦੇ ਮੋਢੀ ਜਗਤ ਗੁਰੂ ਬਾਬੇ ਨੇ ਇਸ ਨਿਰਾਲੇ ਤੇ ਨਿਰਮਲ-ਪੰਥ ਦੀ ਨੀਂਹ ਗੁਰਬਾਣੀ ਤੇ ਸੰਗਤ ਉੱਤੇ ਅਧਾਰਿਤ ਕੀਤੀ। ਆਪਸ ਵਿਚ ਖਹਿ-ਖਹਿ ਜਲ-ਬਲ ਰਹੀ ਲੋਕਾਈ ਨੂੰ ਗੁਰੂ ਜੀ ਨੇ ਗੁਰਬਾਣੀ ਦੇ ਗਾਇਨ ਦੁਆਰਾ ਹੀ ਸਿੱਧੇ ਰਸਤੇ ਉੱਤੇ ਪਾਇਆ। ਸਿੱਖ ਇਤਿਹਾਸ ਤੋਂ ਭਲੀ-ਭਾਂਤਿ ਪਰਗਟ ਹੈ ਕਿ ਬਾਅਦ ਵਿਚ ਇਸੇ ਬਾਣੀ ਨੂੰ "ਗ੍ਰੰਥ" ਤੇ ਸੰਗਤ ਨੂੰ "ਪੰਥ" ਦਾ ਰੂਪ ਦਿੱਤਾ ਗਿਆ। ਗੁਰਬਾਣੀ ਦੇ ਰੁਤਬੇ ਸੰਬੰਧੀ ਸਪਸ਼ਟ ਕਰਦਿਆਂ ਗੁਰੂ ਜੀ ਨੇ ਫ਼ੁਰਮਾਇਆ:

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥
(ਪੰਨਾ ੭੨੨)

ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ॥ (ਪੰਨਾ ੫੬੬)

ਜਿਉ ਬੋਲਾਏ ਤਿਉ ਬੋਲੀਐ ਜਾ ਆਪਿ ਬੁਲਾਏ ਸੋਇ॥ (ਪੰਨਾ ੩੯)

ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ
ਹਰਿ ਕਰਤਾ ਆਪਿ ਮੁਹਹੁ ਕਢਾਏ॥ (ਪੰਨਾ ੩੦੮)

ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥ (ਪੰਨਾ ੭੬੩)

ਗੁਰੂ ਜੀ ਨੇ ਆਪਣੀ ਉਚਾਰਨ ਕੀਤੀ 'ਧੁਰ ਕੀ ਬਾਣੀ' ਦੀ ਸਾਂਭ-ਸੰਭਾਲ ਲਈ ਉਚੇਚੇ ਯਤਨ ਕੀਤੇ ਅਤੇ ਬਾਣੀ ਨੂੰ ਲਿਖ ਕੇ ਪੋਥੀ ਸਾਹਿਬ ਦੇ ਰੂਪ ਵਿਚ ਸੰਭਾਲਿਆ ਜਿਸ ਨੂੰ ਉਹ ਹਮੇਸ਼ਾਂ ਆਪਣੇ ਪਾਸ ਰੱਖਦੇ ਸਨ। ਆਪ ਜੀ ਦੀਆਂ ਉਦਾਸੀਆਂ ਦੌਰਾਨ ਬਾਣੀ ਨੂੰ ਲਿਖਤੀ ਰੂਪ ਦੇਣ ਦਾ ਕਾਰਜ ਭਾਈ ਸੈਦੋ ਜੀ, ਭਾਈ ਹੱਸੂ ਜੀ ਤੇ ਭਾਈ ਸੀਹਾਂ ਜੀ ਦੁਆਰਾ ਕੀਤੇ ਜਾਣ ਦਾ ਜ਼ਿਕਰ 'ਪੁਰਾਤਨ

ਜਨਮ ਸਾਖੀ' ਵਿਚ ਮਿਲਦਾ ਹੈ:

ਬਾਣੀ ਸੈਦੋ ਜੱਟ ਜਾਤ ਘੇਹੋ ਲਿਖੀ। (ਪੁਰਾਤਨ ਜਨਮ ਸਾਖੀ, ਸਫਾ ੮੭)

ਦੱਖਣ ਦੀ ਉਦਾਸੀ ਵੇਲੇ ਬਾਣੀ ਨੂੰ ਲਿਖਣ ਦਾ ਜ਼ਿਕਰ ਕਰਦਿਆਂ ਦੱਸਿਆ ਹੈ:

ਤਤ ਬਾਣੀ ਹੱਸੂ ਲੁਹਾਰ ਅਤੇ ਸੀਹੈ ਛੀਂਬੇ ਲਿਖੀ। (ਉਹੀ, ਸਫਾ ੯੩)

ਇਸ ਪ੍ਰਕਾਰ ਬਾਣੀ ਦੀ ਲਿਖਤੀ ਰੂਪ ਵਿਚ ਸੰਭਾਲ ਕਰਨ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਤਿਆਰ ਹੋਣ ਦੇ ਕਾਰਜ ਦੀ ਆਰੰਭਤਾ ਹੁੰਦੀ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਵੀ ਬਾਣੀ ਦੀ ਸਾਂਭ-ਸੰਭਾਲ ਤੇ ਗੁਰਮੁਖੀ ਲਿਪੀ ਦੇ ਪ੍ਰਚਾਰ ਲਈ ਭਰਪੂਰ ਉਪਰਾਲੇ ਕੀਤੇ। ਇਸ ਸੰਬੰਧੀ 'ਮਹਿਮਾ ਪ੍ਰਕਾਸ਼' ਅੰਦਰ ਜ਼ਿਕਰ ਕਰਦਿਆਂ ਲਿਖਿਆ ਹੈ:

ਗੁਰਮੁਖੀ ਅਖਰ ਨਾਮੁ ਤਿਨ ਧਰਾ। ਸ੍ਰੀ ਮੁਖ ਬਾਨੀ ਲਿਖ ਪੋਥੀ ਕਰਾ।
(ਮਹਿਮਾ ਪ੍ਰਕਾਸ਼, ਸਫਾ ੩੨੭)

ਸ੍ਰੀ ਗੁਰੂ ਅਮਰਦਾਸ ਜੀ ਦੇ ਗੁਰਿਆਈ ਕਾਲ ਦੌਰਾਨ ਬਾਣੀ ਦਾ ਆਕਾਰ ਹੋਰ ਵਧਦਾ ਹੈ ਤੇ ਆਪ ਜੀ ਨੇ ਗੁਰਬਾਣੀ ਦੀਆਂ ਪੋਥੀਆਂ ਨੂੰ ਮੁੜ ਲਿਖਵਾਇਆ। ਇਨ੍ਹਾਂ ਪੋਥੀਆਂ ਨੂੰ ਲਿਖਣ ਦਾ ਕਾਰਜ ਬਾਬਾ ਸੰਸਰਾਮ ਜੀ ਨੇ ਕੀਤਾ ਜੋ ਬਾਬਾ ਮੋਹਣ ਜੀ ਦਾ ਪੁੱਤਰ ਤੇ ਸ੍ਰੀ ਗੁਰੂ ਅਮਰਦਾਸ ਜੀ ਦਾ ਪੋਤਰਾ ਸੀ। ਸਿੱਖ ਇਤਿਹਾਸ ਵਿਚ ਇਨ੍ਹਾਂ ਪੋਥੀਆਂ ਨੂੰ ਬਾਬਾ ਮੋਹਣ ਜੀ ਵਾਲੀਆਂ ਪੋਥੀਆਂ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਹੁਣ ਇਹ ਪੋਥੀਆਂ ਇਤਿਹਾਸ ਦੀ ਗਰਦਿਸ਼ ਵਿਚ ਗੁੰਮ ਹੋ ਚੁੱਕੀਆਂ ਹਨ।

ਸ੍ਰੀ ਗੁਰੂ ਰਾਮਦਾਸ ਜੀ ਦੇ ਸਮੇਂ ਗੁਰਤਾ-ਗੱਦੀ ਨੂੰ ਪ੍ਰਾਪਤ ਕਰਨ ਦੀ ਲਾਲਸਾ ਰੱਖਣ ਵਾਲੀਆਂ ਧਿਰਾਂ ਵਲੋਂ ਸਿੱਖ ਸੰਗਤਾਂ ਨੂੰ ਆਪਣੇ ਨਾਲ ਜੋੜਨ ਲਈ ਤੇ ਗੁਰੂ ਨਾਨਕ ਜੋਤ ਵਲੋਂ ਆਰੰਭ ਹੋਏ ਨਵੇਂ ਧਰਮ ਵਿਚ ਬਾਣੀ ਦੀ ਮਹਾਨਤਾ ਨੂੰ ਵੇਖਦਿਆਂ ਕੱਚੀ ਬਾਣੀ ਜ਼ੋਰ-ਸ਼ੋਰ ਨਾਲ ਲਿਖੇ ਜਾਣ ਦਾ ਰੁਝਾਨ ਕਾਫੀ ਭਾਰੂ ਹੋ ਗਿਆ ਸੀ। ਚੌਥੇ ਪਾਤਸ਼ਾਹ ਜੀ ਨੇ ਅਜਿਹੀਆਂ ਧਿਰਾਂ ਦੀਆਂ ਲਿਖਤਾਂ ਨੂੰ 'ਕੱਚ ਪਿੱਚ' ਦੀ ਸੰਗਿਆ ਦਿੰਦਿਆਂ ਫ਼ੁਰਮਾਇਆ ਹੈ:

ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ॥
(ਪੰਨਾ ੩੦੪)

ਆਪ ਜੀ ਨੇ ਬਾਣੀ ਦੇ ਉਤਾਰੇ ਕਰਕੇ ਪੋਥੀਆਂ ਲਿਖੀਆਂ। ਪੁਰਾਤਨ ਹੱਥ ਲਿਖਤ ਬੀੜਾਂ ਵਿਚੋਂ ਕੁਝ ਅੰਦਰ ਇਹ ਸੂਚਨਾ ਲਿਖੀ ਮਿਲਦੀ ਹੈ - 'ਜਪ ਸ੍ਰੀ ਗੁਰੂ ਰਾਮਦਾਸ ਜੀ ਕੇ ਦਸਤਖਤਾਂ ਕੇ ਨਕਲ ਕਾ ਨਕਲ'।

ਜਿਸ ਤੋਂ ਸਪਸ਼ਟ ਹੁੰਦਾ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਨੇ ਜਪੁ ਜੀ

ਸਾਹਿਬ ਤੇ ਹੋਰ ਬਾਣੀ ਦੀਆਂ ਪੋਥੀਆਂ ਆਪ ਲਿਖਤੀ ਰੂਪ ਵਿਚ ਤਿਆਰ ਕੀਤੀਆਂ। ਆਪ ਜੀ ਨੇ ਬਾਣੀ ਅੰਦਰ ਵੀ ਗੁਰਸਿੱਖਾਂ ਨੂੰ ਗੁਰਬਾਣੀ ਦੀਆਂ ਪੋਥੀਆਂ ਲਿਖਣ ਲਈ ਪ੍ਰੇਰਨਾ ਕਰਦਿਆਂ ਹੋਇਆਂ ਉਨ੍ਹਾਂ ਹੱਥਾਂ ਨੂੰ ਪਵਿੱਤਰ ਤੇ ਪਾਵਨ ਦੱਸਿਆ ਜਿਹੜੇ ਗੁਰਬਾਣੀ ਲਿਖਦੇ ਹਨ:

ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ
ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ॥ (ਪੰਨਾ ੫੪੦)

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪੋਥੀ ਸਾਹਿਬ ਦੇ ਰੂਪ ਵਿਚ ਸੰਭਾਲੀ ਸਾਰੀ ਬਾਣੀ ਨੂੰ ਸੰਪਾਦਿਤ ਕਰਨ ਦਾ ਫੈਸਲਾ ਕੀਤਾ ਤੇ ਸ੍ਰੀ ਰਾਮਸਰ ਸਾਹਿਬ ਦੇ ਪਵਿੱਤਰ ਸਥਾਨ 'ਤੇ ਭਾਈ ਗੁਰਦਾਸ ਜੀ ਨੂੰ ਲਿਖਾਰੀ ਲਾ ਕੇ ਇਹ ਮਹਾਨ ਕਾਰਜ ੧੬੦੪ ਈ. ਨੂੰ ਸੰਪੰਨ ਕੀਤਾ। ਇਸ ਪ੍ਰਕਾਰ ਸ਼ਹੀਦਾਂ ਦੇ ਸਿਰਤਾਜ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਗੁਰਿਆਈ ਕਾਲ ਦੌਰਾਨ ਗੁਰਬਾਣੀ ਦੀ ਇਹ ਪੋਥੀ 'ਆਦਿ ਸ੍ਰੀ ਗ੍ਰੰਥ ਸਾਹਿਬ' ਦਾ ਸ਼ੁੱਧ ਤੇ ਪ੍ਰਮਾਣਿਕ ਰੂਪ ਧਾਰਨ ਕਰਨ ਉਪਰੰਤ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਪ੍ਰਕਾਸ਼ਮਾਨ ਹੁੰਦੀ ਹੈ। ਇਹ ਪਵਿੱਤਰ ਦਿਹਾੜਾ ਸਿੱਖ-ਧਰਮ ਦੇ ਇਤਿਹਾਸ ਵਿਚ ਬਹੁਤ ਹੀ ਮਹੱਤਵਪੂਰਨ ਸਥਾਨ ਰੱਖਦਾ ਹੈ। ਹੁਣ ਬਾਣੀ ਦਾ ਇਕ ਪਵਿੱਤਰ ਤੇ ਪ੍ਰਮਾਣਿਕ ਗ੍ਰੰਥ ਸਾਹਿਬ ਹੋਂਦ ਵਿਚ ਆ ਗਿਆ ਸੀ ਜਿਹੜਾ ਗੁਰੂ ਜੀ ਨੇ ਆਪ ਸੰਪਾਦਤ ਕਰ ਕੇ ਲਿਖਤੀ ਰੂਪ ਵਿਚ ਸੰਭਾਲਿਆ।

ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਨੂੰ ਤਿਆਰ ਕਰਨ ਦਾ ਕਾਰਜ ਭਾਵੇਂ ਵੱਡੇ ਪੱਧਰ 'ਤੇ ਨੇਪਰੇ ਚਾੜ੍ਹਿਆ ਜਾ ਚੁੱਕਾ ਸੀ ਪਰੰਤੂ ਫਿਰ ਵੀ ਇਹ ਕਾਰਜ ਅਜੇ ਸੰਪੂਰਨ ਨਹੀਂ ਸੀ ਹੋਇਆ। ਆਪ ਜੀ ਤੋਂ ਬਾਅਦ ਗੁਰਤਾ-ਗੱਦੀ 'ਤੇ ਬਿਰਾਜਮਾਨ ਹੋਣ ਵਾਲੇ ਤਿੰਨ ਗੁਰੂ ਸਾਹਿਬਾਨ ਨੇ ਬਾਣੀ ਉਚਾਰਨ ਨਹੀਂ ਕੀਤੀ ਤੇ ਨੌਵੇਂ ਪਾਤਸ਼ਾਹ ਦੁਆਰਾ ਉਚਾਰਨ ਕੀਤੇ ੫੯ ਸਲੋਕ ਤੇ ੫੭ ਸ਼ਬਦ ਜੋ ਵੱਖ-ਵੱਖ ਰਾਗਾਂ ਵਿਚ ਸਨ, ਅਜੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਨਹੀਂ ਸਨ ਹੋਏ।

ਤਖਤ ਸ੍ਰੀ ਦਮਦਮਾ ਸਾਹਿਬ ਦੇ ਪਾਵਨ ਸਥਾਨ 'ਤੇ ਬੈਠ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਅਨੇਕਾਂ ਕਾਰਜ ਕੀਤੇ ਗਏ ਜਿੰਨ੍ਹਾਂ ਵਿਚੋਂ ਪ੍ਰਸਿੱਧ ਕਾਰਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਨੂੰ ਸੰਪੂਰਨ ਕਰਨਾ, ਗੁਰਬਾਣੀ ਦੇ ਅਰਥ-ਬੋਧ ਕਰਵਾਉਣੇ, ਵੱਡੇ ਪੱਧਰ 'ਤੇ ਅੰਮ੍ਰਿਤ ਸੰਚਾਰ ਕਰਵਾਉਣਾ ਆਦਿ ਪ੍ਰਮੁਖ ਹਨ। ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੰਗਾਂ-ਯੁੱਧਾਂ ਤੋਂ ਵਿਹਲੇ ਹੋਣ ਤੋਂ ਬਾਅਦ ਤਖਤ ਸ੍ਰੀ ਦਮਦਮਾ ਸਾਹਿਬ ਜੀ ਦੇ ਸਥਾਨ 'ਤੇ ਸ੍ਰੀ ਗੁਰੂ

ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਵਿਚ ਰਾਗਾਂ ਦੀ ਤਰਤੀਬ ਅਨੁਸਾਰ ਚੜ੍ਹਾਈ। ਇਥੇ ਬਾਣੀ ਨੂੰ ਲਿਖਣ ਦਾ ਕਾਰਜ ਭਾਈ ਮਨੀ ਸਿੰਘ ਜੀ ਨੂੰ ਸੌਂਪਿਆ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਬਾਣੀ ਨੂੰ ਸੰਭਾਲਣ ਦਾ ਆਰੰਭ ਕੀਤਾ ਕਾਰਜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮਾ ਸਾਹਿਬ ਵਿਖੇ ਸੰਪੂਰਨ ਕੀਤਾ। ਗਿ: ਗਿਆਨ ਸਿੰਘ 'ਪੰਥ ਪ੍ਰਕਾਸ਼' ਅੰਦਰ ਇਸ ਸੰਬੰਧੀ ਲਿਖਦੇ ਹਨ:

ਅਬ ਦਰਬਾਰ ਦਮਦਮਾ ਜਹਾਂ। ਤੰਬੂ ਲਗਵਾ ਕੈ ਗੁਰ ਤਹਾਂ।
ਮਨੀ ਸਿੰਘ ਕੋ ਲਿਖਣ ਬਠੈ ਕੈ। ਗੁਰੁ ਨਾਨਕ ਕਾ ਧਿਆਨ ਧਰੈ ਕੈ।
ਨਿਤ ਪ੍ਰਤਿ ਗੁਰੂ ਉਚਾਰੀ ਜੈਸੇ। ਬਾਣੀ ਲਿਖੀ ਮਨੀ ਸਿੰਘ ਤੈਸੇ।
ਬੀੜ ਆਦਿ ਗੁਰੁ ਗ੍ਰੰਥੈ ਜੇਹੀ। ਕਰੀ ਦਸਮ ਗੁਰ ਤਿਆਰ ਉਜੇਹੀ।

(ਪੰਥ ਪ੍ਰਕਾਸ਼, ਭਾਸ਼ਾ ਵਿਭਾਗ, ਸਫਾ ੩੧੯)

'ਦੌਰਾ ਸਾਖੀ' ਪੋਥੀ ਵਿਚ ਸ੍ਰੀ ਦਮਦਮਾ ਸਾਹਿਬ ਵਿਖੇ ਬੀੜ ਰਚਣ ਦਾ ਪ੍ਰਸੰਗ ਇਸ ਪ੍ਰਕਾਰ ਮਿਲਦਾ ਹੈ':

*"ਓਸ ਦਿਨ ਬਚਨ ਹੋਆ ਕਿ ਗੁਰੂ ਸਾਹਿਬ ਨੇ ਬੀੜ ਬੱਧੀ ਅੰਮ੍ਰਿਤਸਰ ਗੁਰੂ ਅਰਜਨ ਹੁਰਾਂ ਨੇ, ਸੋ ਹਉ ਫੇਰ ਦਮਦਮੇ ਬੀਰ (ਬੀੜ) ਰਚਨਾ ਕਰਉਗਾ ਓਸ ਦੀ।...ਤਾਂ ਬਾਣੀ ਦੇ ਉਚਾਰਨ ਹਿੱਤ, ਆਗਿਆ ਕਰੀ ਭਾਈ ਮਨੀ ਸਿੰਘ ਹੁਰਾਂ ਨੂੰ, ਕਰਨ ਹਿਤ ਅਗਵਾਈ ਖਾਲਸੇ ਦੀ, ਨੌਵੇਂ ਗੁਰੂ ਦੀ ਬਾਣੀ, ਵਿਚ ਲਿਖਣ ਦੀ ਬੀੜ ਦੇ, ਇਹ ਖੁਸੀ ਹੈ ਗੁਰੂ ਕੀ। ਤਾਂ ਭਾਈ ਜੀ ਆਖਿਆ, ਸਤ ਬਚਨ ਜੀ, ਜੋ ਅਗਿਆ ਹੈ ਹਜੂਰ ਕੀ, ਤਾਂ ਭਾਈ ਜੀ ਲਗੇ ਬੀੜ ਲਿਖਣ, ਹੁਕਮ ਗੁਰਾਂ ਦੇ ਨਾਲ।*

*ਇਸੇ ਪੋਥੀ ਦੇ ਕਰਤਾ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਨੂੰ ਸੰਪੂਰਨਤਾ ਪ੍ਰਦਾਨ ਕਰਨ ਬਾਬਤ ਸਮੇਂ ਸਥਾਨ ਸਹਿਤ ਵਰਣਨ ਕਰਦਿਆਂ ਲਿਖਿਆ ਹੈ ਕਿ ਇਹ ਸਰੂਪ ਭਾਦੋਂ ਵਦੀ ਤੀਜ, ੧੭੬੩ ਬਿਕ੍ਰਮੀ ਨੂੰ ਸੰਪੂਰਨ ਹੋਇਆ:*

*"ਬੈਸਾਖੀ ਤੋਂ ਨਿਤ ਬਾਣੀ ਦੀ ਰਚਨਾ ਹੋਵੇ, ਸਵਾ ਪਹਿਰ ਦਿਓ ਚੜ੍ਹੇ ਤਕ, ਉਤਾਰੇ ਭੀ ਹੋਵਨ। ਬੀੜ ਦੇ ਪੂਰਨ ਹੋਣ ਤੇ ਗੁਰੂ ਜੀ ਨੇ ਭਾਰੀ ਯੱਗ ਕੀਤਾ ਭਾਦ੍ਰੋਂ ਵਦੀ ਤੀਜ ਨੋ। ਕੜਾਹ ਪ੍ਰਸ਼ਾਦ ਦੀ ਦੇਗ ਵਰਤੀ। ਗੁਰੂ ਤੇਗ ਬਹਾਦਰ ਦੀ ਬਾਣੀ ਚੜ੍ਹੀ ਹੋਰ।"*

ਗੁਰੂ ਨਾਨਕ ਜੋਤ ਦੇ ਸੰਸਾਰ ਆਗਮਨ ਦਾ ਇਕ ਵਿਸ਼ੇਸ਼ ਮਿਸ਼ਨ ਖਾਲਸੇ ਦੇ ਰੂਪ ਵਿਚ ਇਕ ਆਦਰਸ਼ਕ ਮਾਨਵ ਦੀ ਸਿਰਜਣਾ ਕਰਕੇ ਮਨੁੱਖੀ-ਸਮਾਜ

ਨੂੰ ਇਕ ਅਜਿਹਾ ਰੋਲ-ਮਾਡਲ ਪੇਸ਼ ਕਰਨਾ ਸੀ ਜਿਹੜਾ ਸਦੀਵ ਕਾਲ ਮਾਨਵਤਾ ਨੂੰ ਸੱਚ ਦੇ ਮਾਰਗ 'ਤੇ ਚੱਲਣ ਲਈ ਮਾਰਗ-ਦਰਸ਼ਨ ਕਰ ਸਕੇ। ੧੭੦੬ ਈ: ਵਿਚ ਤਖਤ ਸ੍ਰੀ ਦਮਦਮਾ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨ ਹੋਣ ਤੋਂ ਪਹਿਲਾਂ ੧੬੯੯ ਈ: ਦੀ ਵਿਸਾਖੀ ਨੂੰ ਖਾਲਸਾ ਪੰਥ ਦੀ ਸਿਰਜਣਾ ਨਾਲ ਇਹ ਕਾਰਜ ਨੇਪਰੇ ਚਾੜ੍ਹਿਆ ਜਾ ਚੁੱਕਾ ਸੀ। ਨਵੇਂ ਸਿਰਜੇ ਮਨੁੱਖ ਨੂੰ ਨੈਤਿਕ ਕਦਰਾਂ ਕੀਮਤਾਂ ਤੇ ਅਧਿਆਤਮਕ ਪੱਖ ਤੋਂ ਅਗਵਾਈ ਪ੍ਰਦਾਨ ਕਰਨ ਲਈ ਸਿੱਖ-ਧਰਮ ਦੇ ਆਰੰਭ ਤੋਂ ਹੀ ਬਾਣੀ ਦੀ ਸੰਭਾਲ ਦਾ ਕਾਰਜ ਸ਼ੁਰੂ ਹੋ ਚੁਕਿਆ ਸੀ ਜਿਹੜਾ ਇਤਿਹਾਸ ਦੇ ਵੱਖ-ਵੱਖ ਦੌਰਾਂ ਵਿਚੋਂ ਗੁਜ਼ਰਦਾ ਹੋਇਆ ਸ੍ਰੀ ਦਮਦਮਾ ਸਾਹਿਬ ਵਿਖੇ ਸੰਪੂਰਨ ਹੋਇਆ। ਸੰਪੂਰਨਤਾ ਤੋਂ ਦੋ ਸਾਲ ਬਾਅਦ ਸੰਨ ੧੭੦੮ ਵਿਚ ਦਸਮੇਸ਼ ਪਿਤਾ ਨੇ ਅਬਚਲ ਨਗਰ ਨਾਂਦੇੜ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਤਾ-ਗੱਦੀ ਪ੍ਰਦਾਨ ਕਰਦਿਆਂ ਜੋ ਹੁਕਮ ਕੀਤਾ ਉਸ ਨੂੰ ਸਮੁੱਚਾ ਖਾਲਸਾ-ਪੰਥ ਰੋਜਾਨਾ ਅਰਦਾਸ ਉਪਰੰਤ ਇਨ੍ਹਾਂ ਸ਼ਬਦਾਂ ਰਾਹੀਂ ਯਾਦ ਕਰਦਾ ਹੈ:

ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ॥
ਸਭ ਸਿਖਨ ਕਉ ਹੁਕਮ ਹੈ ਗੁਰੂ ਮਾਨੀਓ ਗ੍ਰੰਥ॥

(ਪੰਥ ਪ੍ਰਕਾਸ਼,ਭਾਸ਼ਾ ਵਿਭਾਗ, ਸਫਾ ੩੫੩)

**ਸ੍ਰੀ ਅਖੰਡ ਪਾਠ ਸਾਹਿਬ ਦੀ ਆਰੰਭਤਾ:**

ਗੁਰੂ ਗੋਬਿੰਦ ਸਿੰਘ ਜੀ ਨੇ ਦੱਖਣ ਵਲ ਕੂਚ ਕਰਨ ਤੋਂ ਤਿੰਨ ਦਿਨ ਪਹਿਲਾਂ ਦਮਦਮਾ ਸਾਹਿਬ ਦੇ ਅਸਥਾਨ ਤੇ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਕਰਵਾਇਆ। 'ਗੁਰੂ ਕੀਆਂ ਸਾਖੀਆਂ' ਦਾ ਕਰਤਾ ਆਰੰਭਤਾ ਸਮੇਂ ਆਏ ਹੁਕਮਨਾਵੇਂ ਦਾ ਜ਼ਿਕਰ ਕਰਦਿਆਂ ਲਿਖਦਾ ਹੈ:

ਟੋਡੀ ਮਹਲਾ ੫ ॥ ਸਤਿਗੁਰ ਆਇਓ ਸਰਣਿ ਤੁਹਾਰੀ ॥
ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥

ਤੀਜੇ ਦਿਨ ਕੱਤਕ ਸੁਦੀ ਪੰਚਮੀਂ ਸੰਮਤ ੧੭੬੩ ਨੂੰ ਸ੍ਰੀ ਅਖੰਡ ਪਾਠ ਸਾਹਿਬ ਦਾ ਭੋਗ ਪਾਇਆ ਗਿਆ। ਪਾਠ ਦੇ ਭੋਗ ਉਪਰੰਤ ਗੁਰੂ ਜੀ ਨੇ ਪੰਜ ਸਿੰਘਾਂ ਨੂੰ ਭਾਈ ਭੂਪਤ ਸਿੰਘ ਤੇ ਭਾਈ ਗੁਲਜ਼ਾਰ ਸਿੰਘ ਨਾਲ ਅੰਮ੍ਰਿਤਸਰ ਸਾਹਿਬ ਭੇਜਿਆ। ਦਮਦਮਾ ਸਾਹਿਬ ਦੀ ਸੇਵਾ-ਸੰਭਾਲ ਵਾਸਤੇ ਭਾਈ ਦੇਸਾ ਸਿੰਘ ਨੂੰ ਜਿੰਮੇਂਵਾਰੀ ਸੰਭਾਲੀ ਤੇ ਭਾਈ ਡੱਲੇ ਨੂੰ ਹਰ ਤਰ੍ਹਾਂ ਨਾਲ ਸਹਾਇਤਾ ਕਰਨ ਲਈ ਆਖਿਆ। ਦਮਦਮਾ ਸਾਹਿਬ ਤੋਂ ਰਵਾਨਾ ਹੋਣ ਤੋਂ ਪਹਿਲਾਂ ਗੁਰੂ ਜੀ ਨੇ ਕੜਾਹ ਪ੍ਰਸਾਦਿ ਦੀ ਦੇਗ ਤਿਆਰ ਕਰਕੇ ਅਰਦਾਸ ਕੀਤੀ। ਅਰਦਾਸ ਉਪਰੰਤ ਗੁਰੂ

ਜੀ ਨੇ ਦਮਦਮਾ ਸਾਹਿਬ ਤੋਂ ਕੂਚ ਕੀਤਾ ਤੇ ਭਾਈ ਡੱਲਾ ਸਿੰਘ, ਉਸ ਦਾ ਛੋਟਾ ਭਾਈ ਮੱਲਾ ਸਿੰਘ, ਗੋਦੜੀਆ ਸਿੰਘ, ਭਾਈ ਮਨੀ ਸਿੰਘ, ਭਾਈ ਗੁਰਬਖਸ਼ ਸਿੰਘ ਤੇ ਹੋਰ ਸਿੰਘ ਵੀ ਗੁਰੂ ਜੀ ਦੇ ਨਾਲ ਚਲ ਪਏ।

**ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਣਤਰ ਤੇ ਬਾਣੀਕਾਰ:**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦੇ ਪਹਿਲੇ ੧ ਤੋਂ ੧੩ ਅੰਗਾਂ ਤੱਕ ਨਿਤਨੇਮ ਦੀਆਂ ਬਾਣੀਆਂ ਸ਼ਾਮਲ ਹਨ ਤੇ ੧੪ ਅੰਗ ਤੋਂ ਆਰੰਭ ਹੋ ਕੇ ੧੩੫੨ ਅੰਗ ਤੱਕ ਰਾਗ-ਬੱਧ ਬਾਣੀ ਦਰਜ ਹੈ ਜਿਸ ਵਿਚ ੩੧ ਰਾਗ ਸ਼ਾਮਲ ਹਨ। ਇਸ ਤੋਂ ਅੱਗੇ ੧੪੩੦ ਅੰਗ ਤੱਕ ਰਾਗ-ਮੁਕਤ ਬਾਣੀਆਂ ਆਉਂਦੀਆਂ ਹਨ ਜਿਨ੍ਹਾਂ ਵਿੱਚ ਸਹਸਕ੍ਰਿਤੀ ਸਲੋਕ, ਕੁਝ ਫੁਟਕਲ ਬਾਣੀਆਂ, ਭੱਟਾਂ ਦੇ ਸਵੱਯੇ,ਸਲੋਕ ਭਗਤ ਕਬੀਰ ਜੀ ਤੇ ਬਾਬਾ ਫਰੀਦ ਜੀ, ਸਲੋਕ ਵਾਰਾਂ ਤੋਂ ਵਧੀਕ, ਰਾਗਮਾਲਾ ਆਦਿ ਦਰਜ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਰੰਭ ਮੂਲ ਮੰਤਰ ਨਾਲ ਹੁੰਦਾ ਹੈ ਜਿਸ ਦਾ ਪਾਠ ੧ੴ ਤੋਂ ਆਰੰਭ ਹੋ ਕੇ ਗੁਰ ਪ੍ਰਸਾਦਿ ਤੱਕ ਸਮਾਪਤ ਹੋ ਜਾਂਦਾ ਹੈ। ਮੂਲਮੰਤਰ ਦਾ ਇਹ ਮੁਕੰਮਲ ਸਰੂਪ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕੁੱਲ ੩੩ ਵਾਰ ਆਉਂਦਾ ਹੈ।

**ਰਾਗਾਂ ਦੀ ਤਰਤੀਬ:**

ਨਿਤਨੇਮ ਦੀਆਂ ਬਾਣੀਆਂ ਉਪਰੰਤ ਰਾਗ-ਬੱਧ ਬਾਣੀ ਦਾ ਆਰੰਭ ਹੁੰਦਾ ਹੈ। ਪਹਿਲਾ ਰਾਗ ਸ੍ਰੀ ਰਾਗ ਹੈ ਤੇ ਅੱਗੇ ਜੈਜਾਵੰਤੀ ਰਾਗ ਤੱਕ ੩੧ ਰਾਗਾਂ ਅਧੀਨ ਬਾਣੀ ਦਰਜ਼ ਕੀਤੀ ਗਈ ਹੈ। ਇਨ੍ਹਾਂ ਰਾਗਾਂ ਦਾ ਵੇਰਵਾ ਇਸ ਪ੍ਰਕਾਰ ਹੈ:-

੧. ਸਿਰੀ ਰਾਗ, ੨. ਰਾਗ ਮਾਝ, ੩. ਰਾਗ ਗਉੜੀ, ੪. ਰਾਗ ਆਸਾ, ੫. ਰਾਗ ਗੂਜਰੀ, ੬. ਰਾਗ ਦੇਵਗੰਧਾਰੀ, ੭. ਰਾਗ ਬਿਹਾਗੜਾ, ੮. ਰਾਗ ਵਡਹੰਸ, ੯. ਰਾਗ ਸੋਰਠਿ, ੧੦. ਰਾਗ ਧਨਾਸਰੀ, ੧੧. ਰਾਗ ਜੈਤਸਰੀ, ੧੨. ਰਾਗ ਟੋਡੀ, ੧੩. ਰਾਗ ਬੈਰਾੜੀ, ੧੪. ਰਾਗ ਤਿਲੰਗ, ੧੫. ਰਾਗ ਸੂਹੀ, ੧੬. ਰਾਗ ਬਿਲਾਵਲ, ੧੭. ਰਾਗ ਗੋਂਡ, ੧੮. ਰਾਗ ਰਾਮਕਲੀ, ੧੯. ਰਾਗ ਨਟ ਨਾਰਾਇਣ, ੨੦. ਰਾਗ ਮਾਲੀਗਉੜਾ, ੨੧. ਰਾਗ ਮਾਰੂ, ੨੨. ਰਾਗ ਤੁਖਾਰੀ, ੨੩. ਰਾਗ ਕੇਦਾਰਾ, ੨੪. ਰਾਗ ਭੈਰਉ, ੨੫. ਰਾਗ ਬਸੰਤ, ੨੬. ਰਾਗ ਸਾਰੰਗ, ੨੭. ਰਾਗ ਮਲਾਰ, ੨੮. ਰਾਗ ਕਾਨੜਾ, ੨੯. ਰਾਗ ਕਲਿਆਨ, ੩੦. ਰਾਗ ਪ੍ਰਭਾਤੀ, ੩੧. ਰਾਗ ਜੈਜਾਵੰਤੀ।

**ਰਾਗਾਂ ਵਿਚ ਬਾਣੀ ਦੀ ਤਰਤੀਬ:**

ਸਮੁੱਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਇੱਕ ਖਾਸ ਤਰਤੀਬ ਅਨੁਸਾਰ ਬਾਣੀ ਦਾ ਸੰਕਲਨ ਕੀਤਾ ਗਿਆ ਹੈ। ਹਰੇਕ ਰਾਗ ਵਿਚ ਬਾਣੀ ਦੀ ਤਰਤੀਬ

ਦਾ ਵੇਰਵਾ ਇਸ ਪ੍ਰਕਾਰ ਹੈ: ਸਬੰਧਿਤ ਰਾਗ ਵਿੱਚ ਸਭ ਤੋਂ ਪਹਿਲਾਂ ਸ਼ਬਦ ਦਰਜ ਕੀਤੇ ਗਏ ਹਨ। ਸ਼ਬਦਾਂ ਤੋਂ ਬਾਅਦ ਅਸ਼ਟਪਦੀਆਂ ਤੇ ਉਸ ਉਪਰੰਤ ਛੰਤ ਅੰਕਿਤ ਕੀਤੇ ਗਏ ਹਨ। ਛੰਤਾਂ ਉਪਰੰਤ ਜੇਕਰ ਰਾਗ ਵਿੱਚ ਵਾਰ ਆਉਂਦੀ ਹੋਵੇ ਤਾਂ ਉਸ ਨੂੰ ਸ਼ਾਮਲ ਕੀਤਾ ਗਿਆ ਹੈ। ਇਹ ਸ਼ਬਦ, ਅਸਟਪਦੀਆਂ, ਛੰਤ ਆਦਿ ਵੀ ਖਾਸ ਕ੍ਰਮ ਅਨੁਸਾਰ ਦਰਜ਼ ਹਨ। ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ, ਫਿਰ ਸ੍ਰੀ ਗੁਰੂ ਅਮਰਦਾਸ ਜੀ ਦੇ, ਉਸ ਤੋਂ ਬਾਅਦ ਸ੍ਰੀ ਗੁਰੂ ਰਾਮਦਾਸ ਜੀ ਦੇ ਤੇ ਅਖੀਰ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸ਼ਬਦ ਜਾਂ ਛੰਤ ਨਹੀਂ ਹਨ। ਉਹਨਾਂ ਦੀ ਬਾਣੀ ਕੇਵਲ ਸਲੋਕਾਂ ਦੇ ਰੂਪ ਵਿਚ ਹੈ ਜੋ ਵਾਰਾਂ ਦੀਆਂ ਪਉੜੀਆਂ ਨਾਲ ਦਰਜ਼ ਹਨ। ਗੁਰੂ ਸਾਹਿਬਾਨ ਦੀ ਬਾਣੀ ਉਪਰੰਤ ਅਖੀਰ ਵਿਚ ਭਗਤ ਸਾਹਿਬਾਨ ਦੇ ਸ਼ਬਦ ਆਉਂਦੇ ਹਨ।

## ਬਾਣੀਕਾਰਾਂ ਦਾ ਵੇਰਵਾ

### (ੳ) ਗੁਰੂ ਸਾਹਿਬਾਨ

ਗੁਰੂ ਸਾਹਿਬਾਨ ਦੀ ਸਮੁੱਚੀ ਬਾਣੀ 'ਨਾਨਕ' ਛਾਪ ਹੇਠ ਉਚਾਰਨ ਕੀਤੀ ਗਈ ਹੈ ਪਰ ਇਹ ਦੱਸਣ ਲਈ ਕਿ ਇਹ ਬਾਣੀ ਕਿਹੜੇ ਗੁਰੂ ਸਾਹਿਬ ਦੀ ਹੈ, 'ਮਹਲਾ' ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਉਦਾਹਰਣ ਵਜੋਂ ਗੁਰੂ ਨਾਨਕ ਪਾਤਸ਼ਾਹ ਦੀ ਬਾਣੀ ਨਾਲ ਮਹਲਾ ੧, ਦੂਜੇ ਗੁਰੂ ਸਾਹਿਬ ਦੀ ਬਾਣੀ ਨਾਲ ਮਹਲਾ ੨ ਆਦਿ। ਗੁਰੂ ਗ੍ਰੰਥ ਸਾਹਿਬ ਵਿਚ ਪਹਿਲੇ ਪੰਜ ਗੁਰੂ ਸਾਹਿਬਾਨ ਅਤੇ ਨੌਵੇਂ ਗੁਰੂ ਸਾਹਿਬਾਨ ਦੀ ਬਾਣੀ ਦਰਜ਼ ਹੈ।

**ਗੁਰੂ ਨਾਨਕ ਦੇਵ ਜੀ**

| | |
|---|---|
| ਪ੍ਰਕਾਸ਼ | : ੧੪੬੯ ਈ: |
| ਪ੍ਰਕਾਸ਼ ਅਸਥਾਨ | : ਰਾਇ ਭੋਇ ਦੀ ਤਲਵੰਡੀ (ਹੁਣ ਨਨਕਾਣਾ ਸਾਹਿਬ, ਪਾਕਿਸਤਾਨ) |
| ਪਿਤਾ | : ਮਹਿਤਾ ਕਾਲੂ ਜੀ |
| ਮਾਤਾ | : ਮਾਤਾ ਤ੍ਰਿਪਤਾ ਦੇਵੀ ਜੀ |
| ਭੈਣ | : ਬੇਬੇ ਨਾਨਕੀ ਜੀ |
| ਗੁਰੂ ਕੇ ਮਹਲ | : ਮਾਤਾ ਸੁਲੱਖਣੀ ਜੀ |
| ਸਾਹਿਬਜ਼ਾਦੇ | : ਬਾਬਾ ਸਿਰੀ ਚੰਦ ਜੀ ਤੇ ਬਾਬਾ ਲਖਮੀ ਦਾਸ ਜੀ |
| ਚਾਰ ਉਦਾਸੀਆਂ | : ਉੱਤਰ, ਪੂਰਬ, ਦੱਖਣ ਤੇ ਪੱਛਮ ਵੱਲ |
| ਉਦਾਸੀਆਂ ਦਾ ਸਮਾਂ | : ੨੩ ਸਾਲ ਤੋਂ ਵੱਧ |
| ਬਾਣੀ | : ੯੭੩ ਸ਼ਬਦ, ੧੯ ਰਾਗਾਂ ਵਿਚ |

| | |
|---|---|
| ਜੋਤੀ ਜੋਤਿ | : ੧੫੩੯ ਈ:, ਕਰਤਾਰਪੁਰ ਸਾਹਿਬ (ਹੁਣ ਪਾਕਿਸਤਾਨ) |

**ਗੁਰੂ ਅੰਗਦ ਦੇਵ ਜੀ**

| | |
|---|---|
| ਪ੍ਰਕਾਸ਼ | : ੧੫੦੪ ਈ: |
| ਪ੍ਰਕਾਸ਼ ਅਸਥਾਨ | : ਮਤੇ ਦੀ ਸਰਾਂ, ਜ਼ਿਲ੍ਹਾ ਫ਼ਿਰੋਜ਼ਪੁਰ, ਪੰਜਾਬ |
| ਪਿਤਾ | : ਬਾਬਾ ਫੇਰੂ ਮੱਲ ਜੀ। |
| ਮਾਤਾ | : ਮਾਤਾ ਦਯਾ ਕੌਰ ਜੀ |
| ਗੁਰੂ ਕੇ ਮਹਲ | : ਮਾਤਾ ਖੀਵੀ ਜੀ |
| ਸਾਹਿਬਜ਼ਾਦੇ | : ਬਾਬਾ ਦਾਤੂ ਜੀ ਤੇ ਬਾਬਾ ਦਾਸੂ ਜੀ |
| ਬੇਟੀਆਂ | : ਬੀਬੀ ਅਨੋਖੀ ਜੀ ਤੇ ਬੀਬੀ ਅਮਰੋ ਜੀ |
| ਗੁਰਤਾ-ਗੱਦੀ | : ੧੫੩੯ ਈ:, ਕਰਤਾਰਪੁਰ ਸਾਹਿਬ |
| ਪ੍ਰਚਾਰ ਕੇਂਦਰ | : ਖਡੂਰ ਸਾਹਿਬ, ਪੰਜਾਬ |
| ਬਾਣੀ | : ੬੩ ਸਲੋਕ |
| ਜੋਤੀ ਜੋਤਿ | : ੧੫੫੨ ਈ:, ਖਡੂਰ ਸਾਹਿਬ, ਪੰਜਾਬ |

**ਗੁਰੂ ਅਮਰਦਾਸ ਜੀ**

| | |
|---|---|
| ਪ੍ਰਕਾਸ਼ | : ੧੪੭੯ ਈ: |
| ਪ੍ਰਕਾਸ਼ ਅਸਥਾਨ | : ਪਿੰਡ ਬਾਸਰਕੇ, ਜ਼ਿਲ੍ਹਾ ਅੰਮ੍ਰਿਤਸਰ, ਪੰਜਾਬ। |
| ਪਿਤਾ | : ਬਾਬਾ ਤੇਜ ਭਾਨ ਜੀ |
| ਮਾਤਾ | : ਮਾਤਾ ਸੁਲੱਖਣੀ ਜੀ |
| ਗੁਰੂ ਕੇ ਮਹਲ | : ਬੀਬੀ ਮਨਸਾ ਦੇਵੀ ਜੀ |
| ਸਾਹਿਬਜ਼ਾਦੇ | : ਬਾਬਾ ਮੋਹਣ ਜੀ ਤੇ ਬਾਬਾ ਮੋਹਰੀ ਜੀ |
| ਬੇਟੀਆਂ | : ਬੀਬੀ ਦਾਨੀ ਜੀ ਤੇ ਬੀਬੀ ਭਾਨੀ ਜੀ |
| ਗੁਰਤਾ ਗੱਦੀ | : ੧੫੫੨ ਈ:, ਖਡੂਰ ਸਾਹਿਬ |
| ਪ੍ਰਚਾਰ ਕੇਂਦਰ | : ਗੋਇੰਦਵਾਲ, ਪੰਜਾਬ |
| ਬਾਣੀ | : ੮੯੧ ਸ਼ਬਦ, ੧੭ ਰਾਗਾਂ ਵਿਚ |
| ਜੋਤੀ ਜੋਤਿ | : ੧੫੭੪ ਈ:, ਗੋਇੰਦਵਾਲ ਸਾਹਿਬ, ਪੰਜਾਬ |

**ਗੁਰੂ ਰਾਮਦਾਸ ਜੀ**

| | |
|---|---|
| ਪ੍ਰਕਾਸ਼ | : ੧੫੩੪ ਈ: |

ਪ੍ਰਕਾਸ਼ ਅਸਥਾਨ : ਚੂਨਾ ਮੰਡੀ, ਲਾਹੌਰ (ਹੁਣ ਪਾਕਿਸਤਾਨ)
ਪਿਤਾ : ਬਾਬਾ ਹਰਿ ਦਾਸ ਜੀ
ਮਾਤਾ : ਮਾਤਾ ਦਯਾ ਕੌਰ ਜੀ
ਗੁਰੂ ਕੇ ਮਹਲ : ਬੀਬੀ ਭਾਨੀ ਜੀ।
ਸਾਹਿਬਜ਼ਾਦੇ : ਬਾਬਾ ਪ੍ਰਿਥੀ ਚੰਦ ਜੀ, ਬਾਬਾ ਮਹਾਂਦੇਵ ਜੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ
ਗੁਰਤਾ ਗੱਦੀ : ੧੫੭੪ ਈ:, ਗੋਇੰਦਵਾਲ ਸਾਹਿਬ
ਪ੍ਰਚਾਰ ਕੇਂਦਰ : ਗੁਰੂ ਕਾ ਚੱਕ (ਸ੍ਰੀ ਅੰਮ੍ਰਿਤਸਰ ਸਾਹਿਬ)
ਬਾਣੀ : ੬੪੪ ਸ਼ਬਦ, ੩੦ ਰਾਗਾਂ ਵਿਚ।
ਜੋਤੀ ਜੋਤਿ : ੧੫੮੧ ਈ:, ਗੋਇੰਦਵਾਲ ਸਾਹਿਬ, ਪੰਜਾਬ

**ਗੁਰੂ ਅਰਜਨ ਦੇਵ ਜੀ**

ਪ੍ਰਕਾਸ਼ : ੧੫੬੩ ਈ:
ਪ੍ਰਕਾਸ਼ ਅਸਥਾਨ : ਗੋਇੰਦਵਾਲ ਸਾਹਿਬ, ਜ਼ਿਲ੍ਹਾ ਅੰਮ੍ਰਿਤਸਰ, ਪੰਜਾਬ
ਪਿਤਾ : ਗੁਰੂ ਰਾਮਦਾਸ ਜੀ
ਮਾਤਾ : ਮਾਤਾ ਭਾਨੀ ਜੀ
ਗੁਰੂ ਕੇ ਮਹਲ : ਮਾਤਾ ਗੰਗਾ ਜੀ
ਸਾਹਿਬਜ਼ਾਦੇ : ਸ੍ਰੀ ਗੁਰੂ ਹਰਿਗੋਬਿੰਦ ਸਾਹਿਬ
ਗੁਰਤਾ ਗੱਦੀ : ੧੫੮੧ ਈ. ,ਗੋਇੰਦਵਾਲ ਸਾਹਿਬ
ਪ੍ਰਚਾਰ ਕੇਂਦਰ : ਸ੍ਰੀ ਅੰਮ੍ਰਿਤਸਰ ਸਾਹਿਬ
ਬਾਣੀ : ੨੩੧੩ ਸ਼ਬਦ, ੩੦ ਰਾਗਾਂ ਵਿਚ
ਜੋਤੀ ਜੋਤਿ : ੧੬੦੬ ਈ:, ਲਾਹੌਰ (ਹੁਣ ਪਾਕਿਸਤਾਨ)

**ਗੁਰੂ ਤੇਗ ਬਹਾਦਰ ਜੀ**

ਪ੍ਰਕਾਸ਼ : ੧੬੨੧ ਈ:
ਪ੍ਰਕਾਸ਼ ਅਸਥਾਨ : ਗੁਰੂ ਕੇ ਮਹਲ, ਸ੍ਰੀ ਅੰਮ੍ਰਿਤਸਰ ਸਾਹਿਬ
ਪਿਤਾ : ਗੁਰੂ ਹਰਿਗੋਬਿੰਦ ਜੀ।
ਮਾਤਾ : ਮਾਤਾ ਨਾਨਕੀ ਜੀ।
ਗੁਰੂ ਕੇ ਮਹਲ : ਮਾਤਾ ਗੁਜਰੀ ਜੀ
ਸਾਹਿਬਜ਼ਾਦੇ : ਗੁਰੂ ਗੋਬਿੰਦ ਸਿੰਘ ਜੀ

ਗੁਰਤਾ ਗੱਦੀ : ੧੬੬੫ ਈ:, ਬਕਾਲੇ।
ਪ੍ਰਚਾਰ ਕੇਂਦਰ : ਅਨੰਦਪੁਰ ਸਾਹਿਬ
ਬਾਣੀ : ੧੧੬ ਸ਼ਬਦ, ੧੫ ਰਾਗਾਂ ਵਿਚ
ਜੋਤੀ ਜੋਤਿ : ੧੬੭੫ ਈ:, ਚਾਂਦਨੀ ਚੌਕ ਦਿੱਲੀ।

**(ਅ) ਭਗਤ ਸਾਹਿਬਾਨ:**

**ਸ਼ੇਖ ਫਰੀਦ ਜੀ**

ਜਨਮ : ੧੧੭੩ ਈ:
ਜਨਮ ਅਸਥਾਨ : ਪਿੰਡ ਖੋਤਵਾਲ, ਚਾਵਲ ਮੁਸ਼ੈਖਾਂ, ਮੁਲਤਾਨ (ਹੁਣ ਪਾਕਿਸਤਾਨ)
ਪਿਤਾ : ਸ਼ੇਖ ਜਮਾਲੁਦੀਨ ਜੀ
ਮਾਤਾ : ਮਾਤਾ ਕੁਰਸ਼ਮ ਜੀ
ਬਾਣੀ : ਕੁੱਲ ਜੋੜ ੧੧੬ ਸਲੋਕ, ੨ ਰਾਗਾਂ ਵਿਚ ਚਾਰ ਸ਼ਬਦ
ਜੋਤੀ ਜੋਤਿ : ੧੨੬੬ ਈ:

**ਭਗਤ ਸਧਨਾ ਜੀ**

ਜਨਮ : ੧੨ ਵੀਂ ਸਦੀ
ਜਨਮ ਅਸਥਾਨ : ਸੇਹਬਾਨ, ਸੂਬਾ ਸਿੰਧ, ਹੁਣ ਪਾਕਿਸਤਾਨ
ਬਾਣੀ : ੧ ਸ਼ਬਦ, ਬਿਲਾਵਲ ਰਾਗ ਵਿਚ

**ਭਗਤ ਜੈ ਦੇਵ ਜੀ**

ਜਨਮ : ੧੨੦੧ ਈ:
ਜਨਮ ਅਸਥਾਨ : ਪਿੰਡ ਕੇਂਦਲੀ, ਜ਼ਿਲ੍ਹਾ ਬੀਰ ਭੂਮਿ, ਬੰਗਾਲ
ਪਿਤਾ : ਭੋਜ ਦੇਵ ਜੀ
ਮਾਤਾ : ਮਾਤਾ ਦੇਵੀ ਜੀ
ਬਾਣੀ : ੨ ਸ਼ਬਦ, ੨ ਰਾਗਾਂ ਵਿਚ
ਜੋਤੀ ਜੋਤਿ : ੧੨੪੫ ਈ:

**ਭਗਤ ਤ੍ਰਿਲੋਚਨ ਜੀ**

ਜਨਮ : ੧੨੬੯ ਈ:

ਜਨਮ ਅਸਥਾਨ : ਪਿੰਡ ਬਾਰਸੀ, ਸ਼ੋਲਾਪੁਰ (ਮਹਾਂਰਾਸ਼ਟਰ)
ਬਾਣੀ : ੪ ਸ਼ਬਦ, ੩ ਰਾਗਾਂ ਵਿਚ
ਜੋਤੀ ਜੋਤਿ : ੧੩੩੫ ਈ:

**ਭਗਤ ਨਾਮਦੇਵ ਜੀ**

ਜਨਮ : ੧੨੭੧ ਈ:
ਜਨਮ ਅਸਥਾਨ : ਪਿੰਡ ਨਰਸੀ ਬਾਮਨੀ, ਜ਼ਿਲ੍ਹਾ ਸਤਾਰਾ, ਮਹਾਂਰਾਸ਼ਟਰ।
ਮਾਤਾ : ਮਾਤਾ ਗੋਨਾ ਬਾਈ ਜੀ
ਪਿਤਾ : ਦਾਮ ਸ਼ੇਟੀ ਜੀ
ਪਤਨੀ : ਰਾਜਾ ਬਾਈ ਜੀ
ਬਾਣੀ : ੬੧ ਸ਼ਬਦ, ੧੮ ਰਾਗਾਂ ਵਿਚ।
ਜੋਤੀ ਜੋਤਿ : ੧੩੫੧ ਈ:, ਪਿੰਡ ਘੁਮਾਣ, ਗੁਰਦਾਸਪੁਰ, ਪੰਜਾਬ।

**ਭਗਤ ਰਾਮਾਨੰਦ ਜੀ**

ਜਨਮ : ੧੩੬੬ ਈ:
ਜਨਮ ਅਸਥਾਨ : ਪ੍ਰਯਾਗ, ਉਤਰ ਪ੍ਰਦੇਸ਼
ਪਿਤਾ : ਭੂਰਿ ਕਰਮ ਜੀ
ਮਾਤਾ : ਮਾਤਾ ਸ਼ਸੀਲਾ ਜੀ
ਬਾਣੀ : ੧ ਸ਼ਬਦ, ਬਸੰਤ ਰਾਗ ਵਿਚ
ਜੋਤੀ ਜੋਤਿ : ੧੪੬੭ ਈ:

**ਭਗਤ ਰਵਿਦਾਸ ਜੀ**

ਜਨਮ : ੧੩੭੬ ਈ:
ਜਨਮ ਅਸਥਾਨ : ਬਨਾਰਸ, ਉਤਰ ਪ੍ਰਦੇਸ਼
ਪਿਤਾ : ਰਘੂਰਾਇ ਜੀ
ਮਾਤਾ : ਮਾਤਾ ਕਰਮਾ ਦੇਵੀ ਜੀ
ਬਾਣੀ : ੪੦ ਸ਼ਬਦ, ੧੬ ਰਾਗਾਂ ਵਿਚ

**ਭਗਤ ਸੈਣ ਜੀ**

ਜਨਮ : ੧੩੯੦ ਈ:

ਜਨਮ ਅਸਥਾਨ : ਬਾਂਧਵਗੜ੍ਹ, ਰੀਵਾ, ਮੱਧ ਪ੍ਰਦੇਸ਼
ਬਾਣੀ : ੧ ਸ਼ਬਦ, ਧਨਾਸਰੀ ਰਾਗ ਵਿਚ
ਜੋਤੀ ਜੋਤਿ : ੧੪੪੦ ਈ:

**ਭਗਤ ਕਬੀਰ ਜੀ**

ਜਨਮ : ੧੩੯੮ ਈ:
ਜਨਮ ਅਸਥਾਨ : ਬਨਾਰਸ, ਉੱਤਰ ਪ੍ਰਦੇਸ਼।
ਪਿਤਾ : ਨੀਰੂ ਜੀ
ਮਾਤਾ : ਮਾਤਾ ਨੀਮਾ ਜੀ
ਸੁਪਤਨੀ : ਮਾਤਾ ਲੋਈ ਜੀ
ਬਾਣੀ : ਕੁੱਲ ਜੋੜ ੫੩੨ ਸਲੋਕ, ਸ਼ਬਦ ਤੇ ਅਸ਼ਟਪਦੀਆਂ – ੧੬ ਰਾਗਾਂ ਵਿਚ
ਜੋਤੀ ਜੋਤਿ : ੧੫੧੮ ਈ:

**ਭਗਤ ਧੰਨਾ ਜੀ**

ਜਨਮ : ੧੪੧੬ ਈ:
ਜਨਮ ਅਸਥਾਨ : ਧੁਆਨ ਨਗਰ, ਜ਼ਿਲ੍ਹਾ ਟਾਂਕ, ਰਾਜਸਥਾਨ
ਬਾਣੀ : ੩ ਸ਼ਬਦ, ੨ ਰਾਗਾਂ ਵਿਚ

**ਭਗਤ ਪੀਪਾ ਜੀ**

ਜਨਮ : ੧੪੨੬ ਈ:
ਜਨਮ ਅਸਥਾਨ : ਗਗਰੌਨ ਗੜ੍ਹ, ਰਾਜਸਥਾਨ
ਪਤਨੀ : ਸੀਤਾ ਜੀ
ਬਾਣੀ : ੧ ਸ਼ਬਦ, ਧਨਾਸਰੀ ਰਾਗ ਵਿਚ

**ਭਗਤ ਭੀਖਨ ਜੀ**

ਜਨਮ : ੧੪੮੦ ਈ:
ਜਨਮ ਅਸਥਾਨ : ਪਿੰਡ ਕਾਕੋਰੀ, ਲਖਨਊ, ਉਤਰ ਪ੍ਰਦੇਸ਼
ਬਾਣੀ : ੨ ਸ਼ਬਦ, ਸੋਰਠਿ ਰਾਗ ਵਿਚ
ਜੋਤੀ ਜੋਤਿ : ੧੫੭੪ ਈ:

**ਭਗਤ ਪਰਮਾਨੰਦ ਜੀ**

ਜਨਮ : ੧੪੮੩ ਈ:
ਜਨਮ ਅਸਥਾਨ : ਕਨੌਜ, ਮਹਾਂਰਾਸ਼ਟਰ
ਬਾਣੀ : ੧ ਸ਼ਬਦ, ਸਾਰੰਗ ਰਾਗ ਵਿਚ
ਜੋਤੀ ਜੋਤਿ : ੧੫੯੩ ਈ:

**ਭਗਤ ਬੇਣੀ ਜੀ**

ਜਨਮ : ੧੫ਵੀਂ ਸਦੀ
ਜਨਮ ਅਸਥਾਨ : ਪਿੰਡ ਆਸਨੀ, ਮੱਧ ਪ੍ਰਦੇਸ਼
ਬਾਣੀ : ੩ ਸ਼ਬਦ, ੩ ਰਾਗਾਂ ਵਿਚ

**ਭਗਤ ਸੂਰਦਾਸ ਜੀ**

ਜਨਮ : ੧੫੨੯ ਈ:
ਪਿਤਾ : ਪੰਡਤ ਰਵੀਦਾਸ ਜੀ
ਬਾਣੀ : ੧ ਸ਼ਬਦ, ਸਾਰੰਗ ਰਾਗ ਵਿਚ
ਜੋਤੀ ਜੋਤਿ : ਕਾਸ਼ੀ, ਉਤਰ ਪ੍ਰਦੇਸ਼ ਵਿਚ

## (ੲ) ਗੁਰੂ-ਘਰ ਦੇ ਨਿਕਟਵਰਤੀ:

ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਸਾਹਿਬਾਨ, ਭਗਤਾਂ ਅਤੇ ਭੱਟਾਂ ਤੋਂ ਇਲਾਵਾ ਗੁਰੂ-ਘਰ ਦੇ ਨਿਕਟਵਰਤੀ ਤਿੰਨ ਹੋਰ ਗੁਰਸਿੱਖਾਂ ਦੀ ਬਾਣੀ ਅੰਕਿਤ ਹੈ। ਇਨ੍ਹਾਂ ਵਿਚੋਂ ਭਾਈ ਸੱਤਾ ਜੀ ਤੇ ਭਾਈ ਬਲਵੰਡ ਜੀ ਗੁਰੂ-ਘਰ ਦੇ ਰਬਾਬੀ ਸਨ ਜਿਹੜੇ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਗੁਰਬਾਣੀ ਦਾ ਗਾਇਨ ਕਰਦੇ ਸਨ। ਤੀਜੇ ਗੁਰਸਿੱਖ ਬਾਬਾ ਸੁੰਦਰ ਜੀ ਗੁਰੂ-ਘਰ ਨਾਲ ਸੰਬੰਧਿਤ ਸਨ। ਆਪ ਬਾਬਾ ਮੋਹਰੀ ਜੀ ਦੇ ਪੋਤਰੇ, ਭਾਈ ਅਨੰਦ ਜੀ ਦੇ ਸਪੁੱਤਰ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਪੜਪੋਤਰੇ ਸਨ।

**ਰਾਇ ਬਲਵੰਡ ਜੀ** ਬਾਣੀ : ੧ ਵਾਰ ਰਾਮਕਲੀ ਰਾਗ ਵਿਚ (ਪਹਿਲੀਆਂ ੫ ਪਉੜੀਆਂ)

**ਭਾਈ ਸੱਤਾ ਜੀ** ਬਾਣੀ : ੧ ਵਾਰ ਰਾਮਕਲੀ ਰਾਗ ਵਿਚ (ਅਖੀਰਲੀਆਂ ੩ ਪਉੜੀਆਂ)

**ਬਾਬਾ ਸੁੰਦਰ ਜੀ** ਜਨਮ : ੧੫੬੦ ਈ:

ਜਨਮ ਅਸਥਾਨ : ਗੋਇੰਦਵਾਲ ਸਾਹਿਬ, ਪੰਜਾਬ
ਪਿਤਾ : ਭਾਈ ਅਨੰਦ ਜੀ
ਬਾਣੀ : ਸਦੁ ਰਾਮਕਲੀ ਰਾਗ ਵਿਚ (੬ ਪਦੇ)
ਗੁਰਪੁਰੀ ਪਿਆਨਾ: ੧੬੦੩ ਈ:, ਗੋਇੰਦਵਾਲ।

## (ਸ) ਭੱਟ ਬਾਣੀਕਾਰ

### ਭੱਟ ਕਲਸਹਾਰ ਜੀ

ਬਾਣੀ : ੫੪ ਸਵਈਏ

ਭੱਟ ਕਲਸਹਾਰ ਜੀ ਨੇ ਪੰਜ ਗੁਰੂ ਸਾਹਿਬਾਨ ਜੀ ਦੀ ਉਸਤਤਿ ਵਿਚ ਕੁਲ ੫੪ ਸਵੱਈਏ ਉਚਾਰਨ ਕੀਤੇ ਹਨ। ਆਪ ਦੇ ਪਿਤਾ ਜੀ ਦਾ ਨਾਂ ਭੱਟ ਚੋਖਾ ਜੀ ਸੀ ਜੋ ਕਿ ਭੱਟ ਭਿਖਾ ਜੀ ਦੇ ਛੋਟੇ ਭਰਾ ਸਨ। ਭੱਟ ਗਯੰਦ ਜੀ ਵੀ ਆਪ ਜੀ ਦੇ ਭਰਾ ਸਨ। ਕਈ ਸਵਈਆਂ ਵਿਚ ਆਪ ਦਾ ਉਪ-ਨਾਮ ਟਲ ਜਾਂ ਕਲਜ ਵੀ ਵਰਤਿਆ ਗਿਆ ਮਿਲਦਾ ਹੈ।

### ਭੱਟ ਜਾਲਪ ਜੀ

ਬਾਣੀ : ੫ ਸਵਈਏ

ਭੱਟ ਜਾਲਪ ਜੀ ਦਾ 'ਜਲਜ' ਉਪ-ਨਾਮ ਵੀ ਵਰਤਿਆ ਗਿਆ ਮਿਲਦਾ ਹੈ। ਆਪ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਦੈਵੀ ਸਖਸ਼ੀਅਤ ਪ੍ਰਥਾਇ ਪੰਜ ਸਵਈਏ ਉਚਾਰਨ ਕੀਤੇ ਹਨ। ਆਪ ਜੀ ਦੇ ਪਿਤਾ ਭੱਟ ਭਿਖਾ ਜੀ ਸਨ। ਆਪ ਜੀ ਦੇ ਭਰਾ ਭੱਟ ਮਥੁਰਾ ਜੀ ਤੇ ਭੱਟ ਕੀਰਤ ਜੀ ਸਨ, ਜਿਨ੍ਹਾਂ ਦੇ ਸਵਈਏ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।

### ਭੱਟ ਕੀਰਤ ਜੀ

ਬਾਣੀ : ੮ ਸਵਈਏ

ਭੱਟ ਕੀਰਤ ਜੀ ਮੁਖੀ ਭੱਟ ਭਿਖਾ ਜੀ ਦੇ ਛੋਟੇ ਸਪੁੱਤਰ ਸਨ। ਆਪ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਤੇ ਸ੍ਰੀ ਗੁਰੂ ਰਾਮਦਾਸ ਜੀ ਦੀ ਦੈਵੀ ਸਖਸ਼ੀਅਤ ਪ੍ਰਥਾਇ ਚਾਰ-ਚਾਰ ਸਵਈਏ ਉਚਾਰਨ ਕੀਤੇ ਹਨ। ਜਿਥੇ ਆਪ ਜੀ ਨੇ ਬਾਣੀ ਰਾਹੀਂ ਗੁਰੂ ਉਸਤਤਿ ਕੀਤੀ, ਉਥੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਫੌਜ ਵਿਚ ਸ਼ਾਮਿਲ ਹੋ ਕੇ ਮੁਗਲਾਂ ਵਿਰੁਧ ਹੋਏ ਜੰਗ ਵਿਚ ਸ਼ਹਾਦਤ ਦਾ ਜਾਮ ਪੀਤਾ।

### ਭੱਟ ਭਿਖਾ ਜੀ

ਬਾਣੀ : ੨ ਸਵਈਏ

ਭੱਟ ਭਿਖਾ ਜੀ, ਭੱਟ ਰਈਆ ਜੀ ਦੇ ਸਪੁੱਤਰ ਸਨ ਅਤੇ ਆਪ ਜੀ ਦਾ ਜਨਮ ਸੁਲਤਾਨਪੁਰ ਵਿਚ ਹੋਇਆ ਸੀ। ਆਪ ਜੀ ਨੇ ਸ੍ਰੀ ਗੁਰੂ ਅਮਰਦਾਸ

ਜੀ ਦੀ ਦੈਵੀ ਸਖਸ਼ੀਅਤ ਪ੍ਰਥਾਇ ਦੋ ਸਵਈਏ ਉਚਾਰਨ ਕੀਤੇ ਹਨ। ਆਪ ਜੀ ਦੇ ਸਪੁੱਤਰ - ਭੱਟ ਕੀਰਤ ਜੀ, ਮਥੁਰਾ ਜੀ ਤੇ ਜਾਲਪ ਜੀ ਨੇ ਵੀ ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੀ ਉਸਤਤ ਵਿਚ ਸਵਈਆਂ ਦੀ ਰਚਨਾ ਕੀਤੀ ਹੈ।

ਭੱਟ ਸਲਜ ਜੀ

ਬਾਣੀ : ੩ ਸਵਈਏ

ਭੱਟ ਸਲਜ ਜੀ, ਭੱਟ ਸੇਖੇ ਦੇ ਸਪੁੱਤਰ, ਭੱਟ ਭਿਖਾ ਜੀ ਤੇ ਭੱਟ ਕਲਜ ਦੇ ਭਰਾ ਸਨ। ਆਪ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਤੇ ਸ੍ਰੀ ਗੁਰੂ ਰਾਮਦਾਸ ਜੀ ਦੀ ਦੈਵੀ ਸਖਸ਼ੀਅਤ ਪ੍ਰਥਾਇ ਕ੍ਰਮਵਾਰ ਇਕ ਤੋਂ ਦੋ ਸਵਈਏ ਉਚਾਰਨ ਕੀਤੇ ਹਨ।

ਭੱਟ ਭਲਜ ਜੀ

ਬਾਣੀ : ੧ ਸਵਈਆ

ਭੱਟ ਭਲਜ ਜੀ, ਭੱਟ ਸਲਜ ਜੀ ਦੇ ਭਰਾ ਤੇ ਭਿਖਾ ਜੀ ਦੇ ਭਤੀਜੇ ਸਨ। ਆਪ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਦੈਵੀ ਸਖਸ਼ੀਅਤ ਪ੍ਰਥਾਇ ਇਕ ਸਵਈਆ ਉਚਾਰਨ ਕੀਤਾ ਹੈ।

ਭੱਟ ਨਲਜ ਜੀ

ਬਾਣੀ : ੧੬ ਸਵਈਏ

ਭੱਟ ਨਲਜ ਜੀ ਨੂੰ 'ਦਾਸ' ਦੇ ਉਪਨਾਮ ਨਾਲ ਵੀ ਜਾਣਿਆ ਜਾਂਦਾ ਹੈ। ਆਪ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੀ ਦੈਵੀ ਸਖਸ਼ੀਅਤ ਪ੍ਰਥਾਇ ੧੬ ਸਵਈਏ ਉਚਾਰਨ ਕੀਤੇ ਹਨ।

ਭੱਟ ਗਯੰਦ ਜੀ

ਬਾਣੀ : ੧੩ ਸਵਈਏ

ਭੱਟ ਗਯੰਦ ਜੀ, ਭੱਟ ਕਲਸਹਾਰ ਜੀ ਦੇ ਛੋਟੇ ਭਰਾ ਸਨ ਅਤੇ ਭਟਾਂ ਦੇ ਮੁਖੀਏ ਭੱਟ ਭਿਖਾ ਜੀ ਦੇ ਇਕ ਭਰਾ ਚੋਖੇ ਦੇ ਸਪੁੱਤਰ ਸਨ। ਆਪ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੀ ਦੈਵੀ ਸਖਸ਼ੀਅਤ ਪ੍ਰਥਾਇ ੧੩ ਸਵਈਏ ਉਚਾਰਨ ਕੀਤੇ ਹਨ।

ਭੱਟ ਮਥੁਰਾ

ਬਾਣੀ : ੧੪ ਸਵਈਏ

ਭੱਟ ਮਥੁਰਾ ਜੀ ਨੇ ਆਪਣੇ ਭਰਾ ਭੱਟ ਕੀਰਤ ਜੀ ਤੇ ਭੱਟ ਜਾਲਪ ਜੀ ਅਤੇ ਪਿਤਾ ਭੱਟ ਭਿਖਾ ਜੀ ਵਾਂਗ ਗੁਰੂ ਸਾਹਿਬ ਨੂੰ ਪਰਮਾਤਮਾ ਸਰੂਪ ਪ੍ਰਵਾਨ

ਕਰਦੇ ਹੋਏ ਗੁਰੂ ਜੀ ਦੀ ਦੈਵੀ ਸਖਸ਼ੀਅਤ ਦੀ ਉਪਮਾ ਕੀਤੀ ਹੈ। ਆਪ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਦੈਵੀ ਸਖਸ਼ੀਅਤ ਪ੍ਰਥਾਇ ਕ੍ਰਮਵਾਰ ੭-੭ ਸਵਈਏ ਉਚਾਰਨ ਕੀਤੇ ਹਨ।

**ਭੱਟ ਬਲਜ ਜੀ**

ਬਾਣੀ : ੫ ਸਵਈਏ

ਭੱਟ ਬਲਜ ਜੀ, ਭੱਟ ਭਿਖਾ ਜੀ ਦੇ ਭਰਾ ਸੇਖੇ ਦੇ ਸਪੁੱਤਰ ਸਨ। ਆਪ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੀ ਦੈਵੀ ਸਖਸ਼ੀਅਤ ਪ੍ਰਥਾਇ ੫ ਸਵਈਏ ਉਚਾਰਨ ਕੀਤੇ ਹਨ।

**ਭੱਟ ਹਰਿਬੰਸ ਜੀ**

ਬਾਣੀ : ੨ ਸਵਈਏ

ਭੱਟ ਹਰਿਬੰਸ ਜੀ ਨੇ ਵਿਲੱਖਣ ਸ਼ੈਲੀ ਵਿਚ ਗੁਰੂ-ਜੋਤਿ ਦੀ ਮਹਿਮਾ ਤੇ ਮਹੱਤਤਾ ਵਰਣਨ ਕਰਕੇ ਪਰਮਾਤਮਾ ਦੀ ਜੋਤ ਪ੍ਰਤੀ ਆਪਣੀ ਆਸਥਾ ਪ੍ਰਗਟ ਕੀਤੀ ਹੈ। ਆਪ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਦੈਵੀ ਸਖਸ਼ੀਅਤ ਪ੍ਰਥਾਇ ੨ ਸਵਈਏ ਉਚਾਰਨ ਕੀਤੇ ਹਨ।

**ਗੁਰਬਾਣੀ ਦਾ ਸਰਬ-ਸਾਂਝਾ ਉਪਦੇਸ਼:**

ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਪੰਥ ਦੇ ਜਾਗਤ ਜੋਤ ਸਤਿਗੁਰੂ ਹਨ ਜਿਸ ਵਿੱਚ "ਧੁਰ ਕੀ ਬਾਣੀ" ਦੇ ਰੂਪ ਵਿੱਚ ਸਮੁਚੀ ਮਨੁੱਖਤਾ ਨੂੰ ਅਧਿਆਤਮਿਕਤਾ ਤੇ ਮਾਨਵਤਾ ਦਾ ਉਪਦੇਸ਼ ਦ੍ਰਿੜ੍ਹ ਕਰਵਾਇਆ ਗਿਆ ਹੈ ਇਸ ਲਈ ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਾਰੇ ਵਿਸ਼ਵ ਦੇ ਸਰਬ ਸਾਂਝੇ ਗੁਰੂ ਆਖਿਆ ਜਾਵੇ ਤਾਂ ਇਹ ਕੋਈ ਅਤਿਕਥਨੀ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਸ੍ਰੇਸ਼ਟ ਬ੍ਰਹਮ ਗਿਆਨ ਦੀਆਂ ਮਹਾਨ ਖੂਬੀਆਂ ਨਾਲ ਭਰਪੂਰ ਹੈ ਤੇ ਇਸ ਦੀ ਬਾਣੀ ਦੀ ਸਭ ਤੋਂ ਵੱਡੀ ਖੂਬੀ ਇਹ ਹੈ ਕਿ ਇਹ ਸਭ ਨੂੰ 'ਏਕ ਪਿਤਾ ਏਕਸ ਕੇ ਹਮ ਬਾਰਿਕ' ਮੰਨਦੇ ਹੋਏ 'ਕੁਦਰਤਿ ਕੇ ਸਭ ਬੰਦੇ 'ਕਹਿ ਕੇ ਸਭਨਾਂ ਨੂੰ ਇਕ ਸਮਾਨ ਸਮਝਣ ਦੀ ਸਿਖਿਆ ਦ੍ਰਿੜ੍ਹ ਕਰਵਾਉਂਦੀ ਹੈ ਕਿਉਂਕਿ ਹਰ ਇਕ ਵਿਚ ਪ੍ਰਭੂ ਦੀ ਜੋਤ ਪ੍ਰਕਾਸ਼ਮਾਨ ਹੈ।

ਗੁਰਬਾਣੀ ਦੀਆਂ ਸਿਖਿਆਵਾਂ ਤੋਂ ਇਲਾਵਾ ਗੁਰੂ ਗ੍ਰੰਥ ਸਾਹਿਬ ਜੀ ਦੀ ਬਣਤਰ ਵੀ ਇਸ ਗੱਲ ਦਾ ਪ੍ਰਤਖ ਪ੍ਰਮਾਣ ਹੈ ਕਿ ਗੁਰੂ ਸਾਹਿਬਾਨ ਦੀ ਦ੍ਰਿਸ਼ਟੀ ਵਿਚ ਕੋਈ ਛੋਟਾ, ਵਡਾ ਜਾਂ ਉੱਚਾ ਨੀਵਾਂ ਨਹੀਂ। ਇਸ ਕਰਕੇ ਹੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਨ ਸਮੇਂ ਬ੍ਰਾਹਮਣ ਤੇ ਸ਼ੂਦਰ, ਹਿੰਦੂ ਤੇ ਮੁਸਲਮਾਨ ਆਦਿ ਦੇ ਜਾਤੀ ਤੇ ਮਜ਼ਬੀ ਵਿਤਕਰਿਆਂ ਤੋਂ ਉੱਪਰ ਉੱਠ ਕੇ ਭਗਤਾਂ ਦੀ ਬਾਣੀ

ਨੂੰ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਾਮਲ ਕਰਕੇ ਭਗਤਾਂ ਬਾਰੇ ਬੁਲੰਦ ਅਵਾਜ ਵਿਚ ਇਹ ਐਲਾਨ ਕੀਤਾ ਗਿਆ:

ਨਾਮਾ ਛੀਂਬਾ ਕਬੀਰ ਜੁਲਾਹਾ ਪੂਰੇ ਗੁਰ ਤੇ ਗਤਿ ਪਾਈ॥
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ॥
ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਈ ਨ ਮੇਟੈ ਭਾਈ॥

ਇਸ ਪ੍ਰਕਾਰ ਗੁਰੂ ਸਾਹਿਬਾਨ ਨੇ ਆਪਣੇ ਧਰਮ ਗ੍ਰੰਥ, ਧਰਮ ਅਸਥਾਨ, ਸੰਗਤ-ਪੰਗਤ ਹਰ ਥਾਂ ਸਭਨਾਂ ਨਾਲ ਇਕ ਸਮਾਨ ਵਰਤਾਉ ਕਰਨ ਦੀ ਮਰਯਾਦਾ ਸਥਾਪਤ ਕੀਤੀ।

ਭਾਰਤ ਵਿਚ ਅਨੇਕਾਂ ਇਸ਼ਟਾਂ ਦੀ ਪੂਜਾ ਪ੍ਰਚਲਤ ਹੋਣ ਕਰਕੇ ਅਨੇਕਾਂ ਸੰਪਰਦਾਵਾਂ ਤੇ ਫਿਰਕੇ ਹੋਂਦ ਰੱਖਦੇ ਹਨ। ਸਭ ਦੀਆਂ ਪੂਜਾ ਉਪਾਸ਼ਨਾ ਦੀਆਂ ਅੱਡ-ਅੱਡ ਵਿਧੀਆਂ ਹੋਣ ਕਾਰਨ ਇਕ ਦੂਜੇ ਨਾਲ ਵੈਰ ਤੇ ਨਫ਼ਰਤ ਦੀ ਭਾਵਨਾ ਇਤਨੀ ਵਧ ਚੁੱਕੀ ਹੈ ਕਿ ਹਰ ਰੋਜ਼ ਇਕ ਦੂਜੇ ਦੇ ਧਾਰਮਿਕ ਅਸਥਾਨਾਂ ਨੂੰ ਨੁਕਸਾਨ ਪਹੁੰਚਾਣ ਦੀਆਂ ਘਟਨਾਵਾਂ ਵਾਪਰ ਰਹੀਆਂ ਹਨ। ਇਸ ਦਾ ਇਕੋ-ਇਕ ਕਾਰਨ ਇਹ ਹੈ ਕਿ ਲੋਕ ਧਰਮ ਦੇ ਸਹੀ ਸਰੂਪ ਤੇ ਅਸਲ ਸਿਖਿਆਵਾਂ ਨੂੰ ਭੁੱਲ ਚੁਕੇ ਹਨ। ਗੁਰਬਾਣੀ ਅੰਦਰ ਗੁਰੂ ਸਾਹਿਬਾਨ ਨੇ ਇਸ ਪ੍ਰਕਾਰ ਦੇ ਸੰਪਰਦਾਇਕ ਝਗੜਿਆਂ ਦਾ ਪੱਕਾ ਹੱਲ ਦੱਸਦਿਆਂ ਸਮਝਾਇਆ ਹੈ ਕਿ ਅਸਲ ਧਰਮ ਤਾਂ ਸਚਾਈ ਪ੍ਰਤੀ ਨਿਸ਼ਠਾ ਰੱਖਣਾ ਹੀ ਹੈ। ਜਿਸ ਮਨੁੱਖ ਦੇ ਪੱਲੇ ਸੱਚ ਨਹੀਂ ਉਹ ਆਪਣੇ ਆਪ ਨੂੰ ਧਰਮੀ ਅਖਵਾਉਣ ਦੇ ਯੋਗ ਨਹੀਂ:

੧. ਸਰਬ ਸਬਦੰ ਏਕ ਸਬਦੰ ਜੇ ਕੋ ਜਾਨਸ ਭੇਉ॥
ਨਾਨਕ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥

੨. ਏਕੋ ਧਰਮ ਦ੍ਰਿੜੈ ਸਚੁ ਕੋਈ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ॥

ਗੁਰਬਾਣੀ ਵਿਚ ਕਿਸੇ ਧਰਮ, ਮਤਿ ਜਾਂ ਸੰਪ੍ਰਦਾਇ ਦੀ ਨਿੰਦਿਆ ਨਹੀ ਕੀਤੀ ਗਈ ਤੇ ਹਿੰਦੂ, ਮੁਸਲਮਾਨ ਤੇ ਜੋਗੀ ਆਦਿ ਨੂੰ ਆਪਣੇ ਧਰਮ ਵਿਚ ਪ੍ਰਪੱਕ ਹੋਣ ਦੀ ਸਿਖਿਆ ਦਿਤੀ ਗਈ ਹੈ। ਹਿੰਦੂ ਲਈ ਜ਼ਰੂਰੀ ਜੰਞੂ, ਪੂਜਾ ਤੇ ਆਰਤੀ ਆਦਿ ਬਾਰੇ ਗੁਰਬਾਣੀ ਇਹ ਉਪਦੇਸ਼ ਕਰਦੀ ਹੈ:

ਜੰਞੂ : ਦਇਆ ਕਪਾਹੁ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥
ਏਹੁ ਜਨੇਊ ਜੀਅ ਕਾ ਹਈ ਤਾਂ ਪਾਡੇ ਘਤੁ॥

ਪੂਜਾ : ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨ ਉਰਸਾ ਹੋਇ॥
ਕਰਣੀ ਕੁੰਗੂ ਜੇ ਕਰੀ ਘਟਿ ਅੰਤਰਿ ਪੂਜਾ ਹੋਇ॥
ਪੂਜਾ ਕੀਚੈ ਨਾਮੁ ਧਿਆਈਐ ਵਿਣੁ ਨਾਵੈ ਪੂਜ ਨ ਹੋਇ॥

ਆਰਤੀ :

ਗਗਨ ਮੈ ਥਾਲੁ ਰਵਿ ਚੰਦ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥
ਧੂਪ ਮਲਆਨਲੋ ਪਵਣੁ ਚਵਰੋ ਕਰੇ ਸਗਲਿ ਬਨਰਾਇ ਫੂਲੰਤ ਜੋਤੀ॥
ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ ਅਨਹਤਾ ਸਬਦ ਵਾਜੰਤ ਭੇਰੀ॥

ਇਸ ਪ੍ਰਕਾਰ ਹੀ ਜੋਗੀ ਨੂੰ ਰੂਹਾਨੀ ਤੇ ਸਦਾਚਾਰਕ ਕੀਮਤਾਂ ਦਾ ਉਪਦੇਸ਼ ਦ੍ਰਿੜ੍ਹ ਕਰਵਾਇਆ ਗਿਆ ਹੈ:

ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥ ੧॥
ਗਲੀ ਜੋਗੁ ਨ ਹੋਈ॥ ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥ ੧

ਮੁਸਲਮਾਨ:

ਮੁਸਲਮਾਨ ਨੂੰ ਵੀ ਨੈਤਿਕ ਗੁਣਾਂ ਨਾਲ ਭਰਪੂਰ ਜੀਵਨ ਬਸਰ ਕਰਨ ਦੀ ਸਿਖਿਆ ਦਿੰਦਿਆਂ ਸਮਝਾਇਆ ਹੈ ਕਿ ਸੱਚਾ ਮੁਸਲਮਾਨ ਅਖਵਾਉਣਾ ਕੋਈ ਸੌਖੀ ਗੱਲ ਨਹੀ ਇਸ ਲਈ ਬਾਹਰੀ ਚਿੰਨ੍ਹਾਂ ਨੂੰ ਧਾਰਨ ਕਰਨ ਦੇ ਨਾਲ-ਨਾਲ ਗੁਣਾਂ ਨੂੰ ਧਾਰਨ ਕਰਨਾ ਵੀ ਜਰੂਰੀ ਹੈ:

੧. ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥

੨. ਮੁਸਲਮਾਨ ਕਹਾਵਣੁ ਮੁਸਕਲ ਜੇ ਹੋਇ ਤਾ ਮੁਸਲਮਾਣੁ ਕਹਾਵੈ॥
ਅਵਲਿ ਅਉਲਿ ਦੀਨ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥
ਹੋਇ ਮੁਸਲਿਮੁ ਦੀਨੁ ਮੁਹਾਣੈ ਮਰਣ ਜੀਵਨ ਕਾ ਭਰਮ ਚੁਕਾਵੈ॥
ਰਬ ਕੀ ਰਜਾਇ ਮੰਨੇ ਸਿਰ ਉਪਰ ਕਰਤਾ ਮੰਨੇ ਆਪੁ ਗਵਾਵੈ॥
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥

ਪੰਜ ਨਿਵਾਜਾਂ:

'ਫਰੀਦਾ ਬੇਨਿਵਾਜਾ ਕੁਤਿਆ ਇਹ ਨ ਭਲੀ ਰੀਤਿ' ਦੇ ਉਪਦੇਸ਼ ਰਾਹੀਂ ਇਕ ਮੁਸਲਮਾਨ ਨੂੰ ਸ਼ਰ੍ਹਾ ਦੀ ਪਾਲਣਾ ਕਰਨ ਦੀ ਸਿਖਿਆ ਦੇਣ ਉਪਰੰਤ ਇਸਲਾਮ ਧਰਮ ਦੀਆਂ ਪੰਜ ਨਿਵਾਜਾਂ ਦੇ ਪਿਛੇ ਛੁਪੀਆਂ ਸਦਾਚਾਰਕ ਤੇ ਨੈਤਿਕ ਕੀਮਤਾਂ ਨੂੰ ਸਮਝਣ ਦੀ ਪ੍ਰੇਰਨਾ ਵੀ ਗੁਰਬਾਣੀ ਅੰਦਰ ਦਿਤੀ ਗਈ ਮਿਲਦੀ ਹੈ:

ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥
੧. ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥

ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ॥

੨. ਅਵਲਿ ਸਿਫਤਿ ਦੂਜੀ ਸਾਬੂਰੀ॥ ਤੀਜੈ ਹਲੇਮੀ ਚਉਥੈ ਖੈਰੀ॥
ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ॥

**ਗੁਰਬਾਣੀ ਦੇ ਉਪਦੇਸ਼ ਦੀ ਸਾਰਥਕਤਾ:**

ਗੁਰਬਾਣੀ ਅੰਦਰ ਦਿਤੇ ਗਏ ਉਪਦੇਸ਼ ਅੱਜ ਮਨੁੱਖੀ-ਸਮਾਜ ਲਈ ਬਹੁਤ ਸਾਰਥਕ ਹਨ। ਪਦਾਰਥਵਾਦੀ ਰੁਚੀਆਂ ਦੇ ਭਾਰੂ ਹੋ ਜਾਣ ਕਾਰਨ ਆਧੁਨਿਕ ਇਨਸਾਨ ਅਤਿ ਦਰਜੇ ਦਾ ਲੋਭੀ, ਲਾਲਚੀ, ਫਰੇਬੀ, ਕਮੀਨਾ ਤੇ ਖੁਦਗਰਜ਼ ਹੋ ਗਿਆ ਹੈ। ਉਸ ਦੀ ਅਜਿਹੀ ਸੋਚ ਕਾਰਨ ਸਮਾਜ ਅੰਦਰ ਨੈਤਿਕ ਕਦਰਾਂ ਕੀਮਤਾਂ ਦਾ ਪੱਧਰ ਦਿਨੋਂ-ਦਿਨ ਘਟਦਾ ਜਾ ਰਿਹਾ ਹੈ। ਉਸ ਦੀ ਨੀਵੇਂ ਪੱਧਰ ਦੀ ਸੋਚ ਅਤੇ ਸੰਜਮ ਹੀਣ ਜੀਵਨ ਦੇ ਕਾਰਨ ਅੱਜ ਕਈ ਲਾਇਲਾਜ ਬਿਮਾਰੀਆਂ ਮਨੁੱਖੀ ਹੋਂਦ ਲਈ ਗੰਭੀਰ ਖਤਰਾ ਬਣ ਰਹੀਆਂ ਹਨ। ਮੌਜੂਦਾ ਸਮੇਂ ਵਿਚ ਏਡਜ ਵਰਗੀ ਲਾਇਲਾਜ ਬਿਮਾਰੀ ਭਿਆਨਕ ਮੌਤ ਦੇ ਦੈਂਤ ਦਾ ਰੂਪ ਧਾਰਨ ਕਰੀ ਇਕ ਗੰਭੀਰ ਚੁਨੌਤੀ ਬਣੀ ਹੋਈ ਹੈ। ਇਹ ਬਿਮਾਰੀ ਆਪਣੇ ਆਪ ਨੂੰ ਅਗਾਂਹਵਧੂ ਤੇ ਵਿਕਸਤ ਅਖਵਾਉਣ ਵਾਲੇ ਮੁਲਕਾਂ ਵਿਚੋਂ ਉਨ੍ਹਾਂ ਦੀਆਂ ਅਖੌਤੀ ਆਧੁਨਿਕ ਕਦਰਾਂ ਕੀਮਤਾਂ ਦੇ ਕਾਰਨ ਪੈਦਾ ਹੋਈ ਹੈ। ਗੁਰਬਾਣੀ ਮਨੁੱਖ ਦੇ ਜ਼ਬਤ ਹੀਣ ਜੀਵਨ ਨੂੰ ਸੰਜਮ ਵਿਚ ਰਖਣ ਲਈ 'ਏਕਾ ਨਾਰੀ ਜਤੀ ਹੋਇ' ਦੀ' ਪ੍ਰੇਰਨਾ ਦਿੰਦੀ ਹੈ।

ਤੰਬਾਕੂ ਦਾ ਸੇਵਨ ਕੈਂਸਰ ਵਰਗੇ ਮਾਰੂ ਰੋਗ ਨੂੰ ਪੈਦਾ ਕਰਨ ਵਿਚ ਅਹਿਮ ਭੂਮਿਕਾ ਨਿਭਾਉਂਦਾ ਹੈ।

ਭਾਰਤ ਸਰਕਾਰ ਵੀ ੨ ਅਕਤੂਬਰ ੨੦੦੮ ਤੋਂ ਇਕ ਸਾਲ ਵਿਚ ੧੦ ਲੱਖ ਤੋਂ ਵੱਧ ਮੌਤਾਂ ਦਾ ਕਾਰਣ ਬਣ ਰਹੇ ਤੰਬਾਕੂ ਦੇ ਜਨਤਕ ਸਥਾਨਾਂ ਉੱਤੇ ਸੇਵਨ 'ਤੇ ਕਾਨੂੰਨੀ ਤੌਰ 'ਤੇ ਪਾਬੰਦੀ ਲਗਾ ਰਹੀ ਹੈ। ਇਸ ਦੇ ਨਾਲ ਹੀ ਹੋਰ ਅਨੇਕਾਂ ਪ੍ਰਕਾਰ ਦੇ ਨਸ਼ਿਆਂ ਦਾ ਸੇਵਨ ਇਕ ਗੰਭੀਰ ਸਮਾਜਿਕ ਬੁਰਾਈ ਦੇ ਰੂਪ ਵਿਚ ਸਮਾਜ ਸ਼ਾਸ਼ਤਰੀਆਂ ਲਈ ਚੁਨੌਤੀ ਪੇਸ਼ ਕਰ ਰਿਹਾ ਹੈ। ਨਸ਼ਿਆਂ ਦੇ ਸੇਵਨ ਨਾਲ ਸਮਾਜਕ ਤੇ ਮਾਨਸਿਕ ਤਨਾਉ ਦੀਆਂ ਅਨੇਕਾਂ ਸਮੱਸਿਆਵਾਂ ਵੀ ਵਿਸ਼ਵ ਭਰ ਵਿਚ ਇਕ ਵਡੀ ਚਿੰਤਾ ਦਾ ਕਾਰਣ ਬਣੀਆਂ ਹੋਈਆਂ ਹਨ ਜਿਨ੍ਹਾਂ ਨਾਲ ਸਮਾਜਿਕ ਜੀਵਨ ਖੇਰੂੰ-ਖੇਰੂੰ ਹੋ ਰਿਹਾ ਹੈ। ਇਨ੍ਹਾਂ ਭੈੜੀਆਂ ਵਾਦੀਆਂ ਦਾ ਸ਼ਿਕਾਰ ਮਨੁੱਖ ਕੇਵਲ ਆਪ ਹੀ ਦੁਖੀ ਨਹੀਂ ਹੁੰਦਾ ਬਲਕਿ ਆਪਣੇ ਪਰਿਵਾਰ ਲਈ ਵੀ ਮੁਸੀਬਤਾਂ ਦੇ ਪਹਾੜ ਖੜੇ ਕਰਦਾ ਹੈ। ਗੁਰਬਾਣੀ ਇਸ ਪੱਖ ਤੋਂ ਮਨੁੱਖਾ-ਸਰੀਰ ਨੂੰ ਪਰਮਾਤਮਾ ਦਾ ਮੰਦਰ ਆਖ ਕੇ ਇਸ ਨੂੰ ਹਰ ਪ੍ਰਕਾਰ ਦੇ ਨਸ਼ੇ ਤੋਂ

ਦੂਰ ਰੱਖਣ ਦੀ ਸੇਧ ਪ੍ਰਦਾਨ ਕਰਦੀ ਹੈ ਤਾਂ ਕਿ ਮਨੁੱਖ ਆਪ ਸਹੇੜੀਆਂ ਬੇਲੋੜੀਆਂ ਪ੍ਰੇਸ਼ਾਨੀਆ ਤੋਂ ਦੂਰ ਰਹਿ ਸਕੇ:

ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥ (ਪੰਨਾ ੫੫੪)

ਆਧੁਨਿਕ ਸਮੇਂ ਵਿਚ ਸੰਸਾਰ ਅੰਦਰ ਮਨੁੱਖ ਤੇ ਮਨੁੱਖ, ਮਨੁੱਖ ਤੇ ਸਮਾਜ, ਦੇਸ਼ ਤੇ ਕੌਮਾਂ ਵਿਚਕਾਰ ਦੂਰੀਆਂ ਤੇ ਵਿਤਕਰਿਆਂ ਨੂੰ ਖਤਮ ਕਰਨ ਲਈ ਅਤੇ ਮਨੁੱਖੀ ਹੱਕਾਂ ਦੀ ਰਾਖੀ ਲਈ ਜ਼ੋਰ ਸ਼ੋਰ ਨਾਲ ਅਵਾਜ਼ ਬੁਲੰਦ ਕੀਤੀ ਜਾ ਰਹੀ ਹੈ ਪਰ ਇਸ ਦੇ ਨਾਲ ਹੀ ਅੱਜ ਵਿਸ਼ਵ ਸਭਿਆਤਾਵਾਂ ਦੇ ਭੇੜ ਦੀ ਗੰਭੀਰ ਸਮੱਸਿਆ ਨਾਲ ਵੀ ਜੂਝ ਰਿਹਾ ਹੈ ਜਿਸ ਕਰਕੇ ਵਿਸ਼ਵ ਅਮਨ ਨੂੰ ਬਹੁਤ ਵੱਡੀਆਂ ਚੁਣੌਤੀਆਂ ਦਰਪੇਸ਼ ਹਨ। ਗੁਰਬਾਣੀ ਅੰਦਰ ਇਸ ਪੱਖ ਤੋਂ ਵੀ ਸਭਨਾਂ ਨੂੰ ਇਕ ਪ੍ਰਭੂ ਦੀ ਜੋਤ ਸਵੀਕਾਰ ਕੇ ਸਮੁੱਚੀ ਮਾਨਵਤਾ ਨਾਲ ਪਿਆਰ ਕਰਨ ਅਤੇ ਕਿਸੇ ਨਾਲ ਕੋਈ ਵਿਤਕਰਾ ਨਾ ਕਰਨ ਦਾ ਉਪਦੇਸ਼ ਕੀਤਾ ਗਿਆ ਮਿਲਦਾ ਹੈ:

ਰੋਸੁ ਨ ਕਾਹੂ ਸੰਗ ਕਰਹੁ ਆਪਨ ਆਪੁ ਬੀਚਾਰਿ॥
ਹੋਇ ਨਿਮਾਨਾ ਜਗਿ ਰਹੁ ਨਾਨਕ ਨਦਰੀ ਪਾਰਿ॥ (ਪੰਨਾ ੨੫੯)

ਮੌਜੂਦਾ ਸਮੇਂ ਪਦਾਰਥਵਾਦੀ ਰੁਚੀਆਂ ਦੇ ਪ੍ਰਭਾਵ ਅਧੀਨ ਮਨੁੱਖ ਪੈਸੇ ਦੀ ਅੰਨੀ ਦੌੜ ਵਿਚ ਬੁਰੀ ਤਰ੍ਹਾਂ ਗਲਤਾਨ ਹੋ ਚੁੱਕਾ ਹੈ। ਉਸ ਦੇ ਜੀਵਨ ਦਾ ਨਿਸ਼ਾਨਾ ਧਨ ਦੌਲਤ ਬਣ ਜਾਣ ਕਰਕੇ ਉਸ ਦੇ ਮਨ ਦਾ ਚੈਨ, ਸਕੂਨ, ਸ਼ਾਂਤੀ, ਖੁਸ਼ੀ, ਖੇੜਾ ਆਦਿ ਉਸ ਤੋਂ ਕੋਹਾਂ ਦੂਰ ਜਾ ਚੁਕੇ ਹਨ। ਤੇਜ਼ ਤਰਾਰ ਜ਼ਿੰਦਗੀ ਕਾਰਣ ਨਿਰੋਲ ਪਦਾਰਥਾਂ ਦੀ ਖੇਡ ਵਿਚ ਫਸਿਆ ਮਨੁੱਖ ਜੀਵਨ ਵਿਚ ਦੁਖ ਜਾਂ ਕੋਈ ਔਕੜ ਆਉਣ ਸਮੇਂ ਨਿਰਾਸ਼ਾ ਵਿਚ ਆਪਣਾ ਮਾਨਸਿਕ ਸੰਤੁਲਨ ਖੋਹ ਬੈਠਦਾ ਹੈ। ਇਸ ਸਮਸਿਆ ਬਾਰੇ ਹੋ ਰਹੇ ਸਰਵੇ ਦਰਸਾਉਂਦੇ ਹਨ ਕਿ ਇਸ ਸਦੀ ਵਿਚ "ਨਿਰਾਸ਼ਤਾ" ਕਾਰਣ ਸੱਭ ਤੋਂ ਵੱਧ ਮੌਤਾਂ ਹੋਣਗੀਆਂ ਤੇ ਨਿਰਾਸ਼ਤਾ ਇਕ ਮਹਾਂਮਾਰੀ ਦਾ ਰੂਪ ਧਾਰਨ ਕਰੇਗੀ। ਗੁਰਬਾਣੀ ਅੰਦਰ ਜੀਵਨ ਪ੍ਰਤੀ ਇਕ ਸੰਤੁਲਤ ਪਹੁੰਚ ਅਪਣਾਈ ਗਈ ਹੈ ਤੇ ਜਦੋਂ ਕੋਈ ਔਕੜ ਆ ਜਾਵੇ ਤਾਂ ਹੌਂਸਲੇ ਨਾਲ ਆਪਣੀ ਸਮਰਥਾ ਅਨੁਸਾਰ ਉਸ ਦਾ ਟਾਕਰਾ ਕਰਨ ਦਾ ਉਪਦੇਸ਼ ਹੈ:

੧. ਜੇ ਕੋਊ ਅਪੁਨੀ ਓਟ ਸਮਾਰੈ।
ਜੈਸਾ ਬਿਤੁ ਤੈਸਾ ਹੋਇ ਵਰਤੈ ਅਪੁਨਾ ਬਲੁ ਨਹੀ ਹਾਰੈ॥ (ਪੰਨਾ ੬੭੯)

੨. ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥
ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥
(ਪੰਨਾ ੧੩੦੨)

ਜ਼ਿੰਦਗੀ ਦੀ ਇਸ ਤੇਜ਼ ਦੌੜ ਵਿਚ ਮਨੁੱਖ, ਮਨੁੱਖੀ-ਰਿਸ਼ਤਿਆਂ ਨੂੰ ਵੀ

ਭੁੱਲਦਾ ਜਾ ਰਿਹਾ ਹੈ। ਸਮਾਜ ਦੀ ਮੁਢਲੀ ਇਕਾਈ ਪਰਿਵਾਰ ਖੇਰੂੰ-ਖੇਰੂੰ ਹੋ ਰਿਹਾ ਹੈ। ਸੰਤਾਨ ਮਾਇਕ ਸੋਚ ਅਧੀਨ ਬਜੁਰਗ ਮਾਤਾ ਪਿਤਾ ਦਾ ਸਤਿਕਾਰ ਕਰਨ ਦੀ ਥਾਂ ਨਿਰਾਦਰ ਕਰਨ ਤੋਂ ਰਤਾ ਵੀ ਸੰਕੋਚ ਨਹੀਂ ਕਰ ਰਹੀ। ਬੱਚੇ ਮਾਤਾ-ਪਿਤਾ ਦੀ ਸੇਵਾ ਕਰਨ ਦੇ ਫਰਜ਼ ਨੂੰ ਭੁੱਲ ਕੇ ਅਕਿਰਤਘਣ ਬਣ ਰਹੇ ਹਨ। ਭਾਵੇ ਇਹ ਸਮਸਿਆ ਵੀ ਪੱਛਮੀ ਵਿਕਸਤ ਦੇਸ਼ਾਂ ਤੋਂ ਆਈ ਹੈ ਤੇ ਪਦਾਰਥਵਾਦੀ ਰੁਚੀਆਂ ਦੇ ਪ੍ਰਭਾਵ ਕਰਨ ਸਾਡੇ ਸਮਾਜ ਵਿਚ ਵੀ ਦਿਨੋਂ-ਦਿਨ ਵਧ ਰਹੀ ਹੈ। ਇਸ ਪੱਖ ਤੋਂ ਵੀ ਗੁਰਬਾਣੀ ਅੰਦਰ ਸੇਧ ਦਿੰਦਿਆਂ ਬਜ਼ੁਰਗਾਂ ਦਾ ਸਤਿਕਾਰ ਤੇ ਸੇਵਾ ਕਰਨ ਦਾ ਉਪਦੇਸ਼ ਦਿੱਤਾ ਗਿਆ ਹੈ ਤੇ ਮਾਂ-ਬਾਪ ਨਾਲ ਝਗੜਣ ਨੂੰ ਭਾਰੀ ਗੁਨਾਹ ਦੱਸਿਆ ਗਿਆ ਹੈ:

ਕਾਹੇ ਪੂਤ ਝਗਰਤ ਹਉ ਸੰਗਿ ਬਾਪ॥
ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥ (ਪੰਨਾ ੧੨੦੦)

ਮੌਜੂਦਾ ਸਮਾਂ ਵਿਗਿਆਨ ਦਾ ਯੁੱਗ ਹੈ। ਵਿਗਿਆਨ ਨੇ ਧਰਮ ਗ੍ਰੰਥਾਂ ਅੰਦਰ ਦੱਸੀਆਂ ਗੱਲਾਂ ਦਾ ਖੰਡਣ ਕਰਕੇ ਹੈਰਾਨੀਜਨਕ ਸਚਾਈਆਂ ਪ੍ਰਗਟ ਕੀਤੀਆਂ ਹਨ ਤੇ ਨਵੀਆਂ ਖੋਜਾਂ ਦਾ ਸਿਲਸਿਲਾ ਨਿਰੰਤਰ ਜਾਰੀ ਹੈ। ਹਰ ਰੋਜ਼ ਨਵੇਂ -ਨਵੇਂ ਤੱਥ ਉਘੜਕੇ ਸਾਹਮਣੇ ਆ ਰਹੇ ਹਨ। ਲੇਕਿਨ ਵਿਗਿਆਨ ਦੇ ਧਰਮਾਂ ਉੱਤੇ ਇਸ ਹਮਲੇ ਦੇ ਦੌਰ ਵਿਚ ਵੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਤੱਥਾਂ ਉੱਤੇ ਵਿਗਿਆਨੀ ਕੋਈ ਉਟੰਕਣ ਨਹੀਂ ਕਰ ਸਕੇ। ਸਗੋਂ ਇਥੇ ਸਾਰਾ ਕੁਝ ਬਿਲਕੁਲ ਵਿਪਰੀਤ ਹੋ ਰਿਹਾ ਹੈ ਕਿਉਂਕਿ ਵਿਗਿਆਨੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਵਾਲਿਆਂ ਦੇ ਪਿਛੇ-ਪਿਛੇ ਤੁਰ ਰਹੇ ਹਨ। ਅੱਜ ਵਿਸ਼ਵ ਭਰ ਦੇ ਵਿਗਿਆਨੀਆਂ ਨੇ ਇਕੱਤਰ ਹੋ ਕੇ ਧਰਤੀ ਤੇ ਬ੍ਰਹਿਮੰਡ ਦੀ ਸਿਰਜਣਾ ਦੇ ਸੱਚ ਨੂੰ ਜਾਨਣ ਲਈ ਵੱਡੇ ਪੱਧਰ ਤੇ ਤਜ਼ਰਬੇ ਸ਼ੁਰੂ ਕੀਤੇ ਹਨ। ਵਿਗਿਆਨੀ ਜੇਕਰ ਸ੍ਰਿਸ਼ਟੀ ਦੇ ਮੁੱਢ ਬਾਰੇ ਜਾਨਣਾ ਚਾਹੁੰਦੇ ਹਨ ਤਾਂ ਉਨ੍ਹਾਂ ਨੂੰ ਇਸ ਕਾਰਜ ਤੇ ਅਰਬਾਂ ਖਰਬਾਂ ਰੁਪੈ ਖਰਚ ਕਰਨ ਦੀ ਬਜਾਇ ਗੁਰੂ ਗ੍ਰੰਥ ਸਾਹਿਬ ਅੰਦਰ ਸਿਰਜਣਾ ਦੇ ਆਰੰਭ ਹੋਣ ਬਾਰੇ ਦਿੱਤੀ ਇਸ ਸੂਚਨਾ ਤੋਂ ਅਗਵਾਈ ਲੈਣੀ ਬਣਦੀ ਹੈ:

ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥
ਜਲ ਤੇ ਤ੍ਰਿਭਵਣ ਸਾਜਿਆ ਘਟਿ ਘਟਿ ਜੋਤ ਸਮੋਇ॥ (ਪੰਨਾ ੧੯)

ਸਪੱਸ਼ਟ ਹੈ ਕਿ ਵਿਗਿਆਨ ਵੀ ਗੁਰਬਾਣੀ ਅੰਦਰ ਦਸੀਆਂ ਗਈਆਂ ਸਚਾਈਆਂ ਅਨੁਸਾਰ ਹੀ ਨਤੀਜੇ ਪੇਸ਼ ਕਰ ਰਿਹਾ ਹੈ। ਅੱਜ ਵਿਸ਼ਵ ਵਿਚ ਹਵਾ, ਪਾਣੀ ਤੇ ਵਾਤਾਵਰਣ ਦੇ ਪ੍ਰਦੂਸ਼ਤ ਹੋਣ ਬਾਰੇ ਚਿੰਤਾ ਪ੍ਰਗਟਾਈ ਜਾਣ ਲਗੀ ਹੈ

ਲੇਕਿਨ ਗੁਰਬਾਣੀ ਵਿਚ ਇਸ ਪੱਖ ਤੋਂ ਵੀ ਪਹਿਲਾਂ ਹੀ ਸੁਚੇਤ ਕੀਤਾ ਗਿਆ ਹੈ। ਅਜੇਹੀਆਂ ਸਚਾਈਆਂ ਦੇ ਮਦੇਨਜ਼ਰ ਗੁਰਬਾਣੀ ਦੇ ਉਪਦੇਸ਼ਾਂ ਨੂੰ ਧਾਰਨ ਕਰਨਾ ਸਮੇਂ ਦੀ ਮੁੱਖ ਲੋੜ ਹੈ। ਗੁਰਬਾਣੀ ਅੰਦਰ ਜਿਸ ਜੀਵਨ ਜਾਚ ਅਨੁਸਾਰ ਸੰਸਾਰ ਵਿਚ ਵਿਚਰਨ ਦੀ ਪ੍ਰੇਰਨਾ ਕੀਤੀ ਗਈ ਹੈ ਉਹ ਹਰ ਮਨੁੱਖ ਮਾਤਰ ਦੇ ਭਲੇ ਲਈ ਹੈ ਤੇ ਉਹ ਹਰ ਮਨੁੱਖ ਵਾਸਤੇ ਹਰ ਸਥਾਨ, ਹਰ ਸਮੇਂ ਤੇ ਹਰ ਜੁਗ ਵਿਚ ਅਤਿ ਲੋੜੀਂਦੀ, ਲਾਹੇ-ਵੰਦ ਤੇ ਸਾਰਥਕ ਹੈ। ਸਿੱਧੇ ਤੇ ਸੌਖੇ ਸ਼ਬਦਾਂ ਵਿਚ ਕਹਿਣਾ ਹੋਵੇ ਤਾਂ ਇਸ ਮਰਯਾਦਾ ਦਾ ਸੰਬੰਧ ਨਾਮ ਸਿਮਰਨ ਤੇ ਸੇਵਾ ਨਾਲ ਹੈ। ਨਾਮ ਸਿਮਰਨ ਨਾਲ ਮਨੁੱਖ ਦਾ ਸੰਬੰਧ ਪ੍ਰਭੂ ਨਾਲ ਜੁੜਦਾ ਹੈ ਤੇ ਸੇਵਾ ਦੁਆਰਾ ਮਨੁੱਖ ਦਾ ਰਿਸ਼ਤਾ ਸਮਾਜ ਨਾਲ ਪਰਪਕ ਹੁੰਦਾ ਹੈ:

੧. ਸਰਬ ਧਰਮ ਮਹਿ ਸ੍ਰੇਸਟ ਧਰਮੁ॥
ਹਰਿ ਕੋ ਨਾਮ ਜਪਿ ਨਿਰਮਲ ਕਰਮੁ॥ (ਪੰਨਾ ੨੯੬)

੨. ਵਿਚਿ ਦੁਨੀਆ ਸੇਵ ਕਮਾਈਐ॥ ਤ ਦਰਗਹ ਬੈਸਣੁ ਪਾਈਐ॥
(ਪੰਨਾ ੨੬)

ਗੁਰਬਾਣੀ ਦੀਆਂ ਉਪਰੋਕਤ ਵਰਣਨ ਕੀਤੀਆਂ ਸਿਖਿਆਵਾਂ ਮਨੁੱਖੀ ਸਮਾਜ ਲਈ ਬਹੁਤ ਮਹੱਤਵ ਰਖਦੀਆਂ ਹਨ। ਇਨ੍ਹਾਂ ਸਿੱਖਿਆਵਾਂ ਨੂੰ ਧਾਰਨ ਕਰਕੇ ਹਰ ਮਨੁੱਖ ਸੁਖੀ ਤੇ ਖੁਸ਼ਹਾਲ ਜੀਵਨ ਬਤੀਤ ਕਰ ਸਕਦਾ ਹੈ। ਬਾਣੀ ਭੂਤਕਾਲ ਵਿਚ ਵੀ ਸਮਾਜ ਦੀ ਸਰਵਪੱਖੀ ਅਗਵਾਈ ਕਰਦੀ ਆਈ ਹੈ ਤੇ ਵਰਤਮਾਨ ਦੌਰ ਵਿਚ ਵੀ ਮਹੱਤਵਪੂਰਨ ਸੇਧ ਪ੍ਰਦਾਨ ਕਰ ਰਹੀ ਹੈ। ਇਸ ਦੇ ਨਾਲ ਹੀ ਭਵਿੱਖ ਵਿਚ ਵੀ ਮਨੁੱਖੀ ਸਮਾਜ ਨੂੰ ਸੁਖਦਾਈ ਗਾਡੀ ਰਾਹ ਪ੍ਰਦਾਨ ਕਰਦੀ ਰਹੇਗੀ। ਸਮੁੱਚੀ ਮਾਨਵਤਾ ਲਈ ਗੁਰਬਾਣੀ ਦੀ ਸਦੀਵਕਾਲੀ ਮਹਾਨਤਾ ਵਿਸ਼ਵ ਭਰ ਦੇ ਸੂਝਵਾਨ ਵਿਅਕਤੀਆ ਦੀਆਂ ਹੇਠਾਂ ਦਿਤੀਆਂ ਜਾ ਰਹੀਆਂ ਰਾਵਾਂ ਤੋਂ ਵੀ ਆਪਣੇ ਆਪ ਸਪੱਸ਼ਟ ਹੋ ਜਾਂਦੀ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਰਤੀ ਤੇ ਵਿਦੇਸ਼ੀ ਵਿਦਵਾਨਾਂ ਦੀ ਨਜ਼ਰ ਵਿਚ:**

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੁਨੀਆਂ ਦੇ ਧਾਰਮਿਕ ਇਤਿਹਾਸ ਵਿਚ ਇਕ ਵਿਲੱਖਣ ਤੇ ਨਿਵੇਕਲਾ ਸਥਾਨ ਹਾਸਲ ਹੈ। ਇਹ ਬ੍ਰਹਮ- ਗਿਆਨ ਦਾ ਇਕ ਅਜੇਹਾ ਅਦੁੱਤੀ ਖਜਾਨਾ ਹੈ ਜਿਸ ਦਾ ਹੋਰ ਕਿਧਰੇ ਮੁਕਾਬਲਾ ਨਹੀਂ। ਇਹ ਹੀ ਕਾਰਣ ਹੈ ਕਿ ਵਿਸ਼ਵ ਦੇ ਕਿਸੇ ਵੀ ਖਿਤੇ ਤੇ ਧਰਮ ਨਾਲ ਸੰਬੰਧ ਰੱਖਣ ਵਾਲੇ ਜਿਸ ਵਿਦਵਾਨ ਨੇ ਵੀ ਇਸ ਦਾ ਅਧਿਐਨ ਕੀਤਾ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਦਰਜ ਸਰਬਕਾਲੀ ਮਹੱਤਤਾ ਰੱਖਣ ਵਾਲੀਆਂ ਮਾਨਵਤਾਵਾਦੀ ਸਿੱਖਿਆਵਾਂ ਤੋਂ ਪ੍ਰਭਾਵਤ ਹੋਏ ਬਗੈਰ ਨਹੀਂ ਰਹਿ ਸਕਿਆ। ਵੱਖ-ਵੱਖ ਧਰਮਾਂ*

ਦੇ ਪ੍ਰਮੁੱਖ ਵਿਦਵਾਨਾਂ ਦੁਆਰਾ ਇਸ ਮਹਾਨ ਗ੍ਰੰਥ ਦੀ ਉਪਮਾ ਵਿਚ ਲਿਖੇ ਗਏ ਕਥਨਾਂ ਦਾ ਜ਼ਿਕਰ ਵੀ ਕੀਤਾ ਜਾ ਰਿਹਾ ਹੈ ਤਾਂ ਜੋ ਇਸ ਇਤਿਹਾਸਕ ਸ਼ਤਾਬਦੀ ਮੌਕੇ ਗੁਰੂ ਗ੍ਰੰਥ ਸਾਹਿਬ ਦੀ ਮਹਾਨਤਾ ਤੋਂ ਜਾਣੂ ਹੋ ਕੇ ਅਸੀਂ ਇਸ ਮਹਾਨ ਖਜ਼ਾਨੇ ਦੇ ਵਾਰਸ ਹੋਣ ਵਿਚ ਫ਼ਖ਼ਰ ਮਹਿਸੂਸ ਕਰੀਏ।

**ੳ). ਨੋਬਲ ਇਨਾਮ ਜੇਤੂ ਇਸਾਈ ਪਾਦਰੀ ਮਿੱਸ ਪਰਲ ਬੱਕ ਅਨੁਸਾਰ:**

੧. ਮੈਂ ਹੋਰ ਵੀ ਧਰਮਾਂ ਦੇ ਗ੍ਰੰਥ ਪੜ੍ਹੇ ਹਨ ਪਰ ਮੈਨੂੰ ਹੋਰ ਕਿਧਰੇ ਵੀ ਮਨ ਤੇ ਦਿਲ ਨੂੰ ਟੁੰਬਣ ਵਾਲੀ ਉਹ ਸ਼ਕਤੀ ਨਹੀਂ ਮਿਲੀ ਜੋ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਪ੍ਰਾਪਤ ਹੋਈ ਹੈ। ਆਕਾਰ ਵੱਡਾ ਹੋਣ ਦੇ ਬਾਵਜੂਦ ਵੀ ਇਹ ਗ੍ਰੰਥ ਇਕ ਬੱਝਵਾਂ ਪ੍ਰਭਾਵ ਪਾਉਂਦਾ ਹੈ। ਇਸ ਵਿਚ ਮਨੁੱਖੀ ਮਨ ਦੀ ਅਥਾਹ ਪਕੜ ਵਾਲੀਆਂ ਗੱਲਾਂ ਦਾ ਭੇਦ ਉਜਾਗਰ ਕੀਤਾ ਹੋਇਆ ਹੈ। ਪਰਮਾਤਮਾ ਦੇ ਪਵਿੱਤਰ ਵਿਚਾਰ ਤੋਂ ਲੈ ਕੇ ਮਨੁੱਖੀ ਸਰੀਰ ਜਿਨ੍ਹਾਂ ਆਮ ਵਸਤਾਂ ਨੂੰ ਮੰਨਦਾ ਤੇ ਹੱਲ ਕਰਦਾ ਹੈ, ਉਨ੍ਹਾਂ ਸਭਨਾਂ ਦਾ ਵਰਣਨ ਅਤੇ ਪ੍ਰਗਟਾਅ ਇਸ ਵਿਚ ਦਿੱਤਾ ਗਿਆ ਹੈ।

੨. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਕ ਵਿਸ਼ੇਸ਼ਤਾ ਤਾਂ ਆਸਚਰਜ਼ ਰੂਪ ਵਿਚ ਆਧੁਨਿਕ ਹੋਣ ਦੀ ਹੈ। ਇਸ ਬਾਣੀ ਦਾ ਉਪਦੇਸ਼ ਇਕ ਧਰਮ ਤੱਕ ਹੀ ਸੀਮਤ ਨਹੀਂ ਸਗੋਂ ਇਹ ਸਭ ਧਰਮਾਂ ਦੇ ਮਾਨਵ ਨੂੰ ਸੰਬੋਧਨ ਕਰਦੀ ਹੈ। ਇਹ ਮਨੁੱਖੀ ਦਿਲਾਂ ਨਾਲ ਸਾਂਝ ਪਾਉਂਦੀ ਹੈ ਅਤੇ ਆਤਮ ਖੋਜ ਵਿਚ ਲਗੇ ਮਨਾਂ ਨਾਲ ਗੱਲਾਂ ਕਰਦੀ ਹੈ।

**ਅ) ਆਰਨਲਡ ਟਾਇਨਬੀ ਦੇ ਵਿਚਾਰ ਵਿਚ:** ਦੁਨੀਆਂ ਦੇ ਸਭ ਹਿੱਸਿਆਂ ਅਤੇ ਮਾਨਵਜਾਤੀ ਦੀਆਂ ਸਭ ਸ਼੍ਰੇਣੀਆਂ ਵਿਚਕਾਰ ਵਧ ਰਹੇ ਸੰਚਾਰ ਸਦਕੇ ਸੰਸਾਰ ਦੇ ਵਰਤਮਾਨ ਉਚੇਚੇ ਧਰਮ ਇਕ ਦੂਜੇ ਨੂੰ ਪਹਿਲਾਂ ਨਾਲੋਂ ਕਿਤੇ ਵਧ ਪ੍ਰਭਾਵਿਤ ਕਰਨ ਵਾਲੇ ਹਨ। ਇਸ ਹੋਣ ਵਾਲੇ ਧਾਰਮਕ ਵਿਚਾਰ ਵਟਾਂਦਰੇ ਵਿਚ ਸਿੱਖ-ਧਰਮ ਅਤੇ ਉਸ ਦੇ ਧਰਮ ਗ੍ਰੰਥ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਕੋਲ ਬਾਕੀ ਦੁਨੀਆਂ ਨੂੰ ਦੱਸਣ ਲਈ ਵਿਸ਼ੇਸ਼ ਅਤੇ ਵੱਡਮੁਲੀ ਵਸਤੂ ਹੋਵੇਗੀ।

**ੲ) ਭਾਰਤ ਦੇ ਸਾਬਕਾ ਰਾਸ਼ਟਰਪਤੀ ਡਾ. ਰਾਧਾ ਕ੍ਰਿਸ਼ਨਨ ਅਨੁਸਾਰ:**

"ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਅਟੱਲ ਸਚਾਈਆਂ ਅਤੇ ਅਤੁੱਟ ਭਗਤੀ ਦੇ ਸਾਹਮਣੇ ਸਮੁੰਦਰਾਂ ਤੇ ਪਹਾੜਾਂ ਦੇ ਸਾਰੇ ਹੱਦ-ਬੰਨੇ ਜੋ ਇਕ ਦੇਸ਼ ਨੂੰ ਦੂਜੇ ਨਾਲੋਂ ਵੱਖ ਕਰਦੇ ਹਨ, ਹਟ ਜਾਣਗੇ।"

**ਸ) ਸੁਆਮੀ ਰਾਮ ਤੀਰਥ ਦੰਡੀ ਸੰਨਿਆਸੀ:**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਉਸਤਤਿ ਕਰਦੇ ਹੋਏ ਲਿਖਦੇ ਹਨ ਕਿ, "ਇਹ ਮਹਾਂ ਕਲਿਆਣਕਾਰੀ ਬਾਣੀ ਹੈ, ਕਿਉਂਕਿ ਇਸਦਾ ਉਪਦੇਸ਼ ਮਨੁੱਖ

*ਜਾਤੀ ਦੇ ਕਿਸੇ ਇਕ ਵਰਗ ਲਈ ਨਹੀਂ ਸਗੋਂ ਸਮੂਹ ਮਾਨਵਤਾ ਲਈ ਹੈ, ਇਸ ਲਈ ਕਿਸੇ ਇਕ ਵਰਗ ਦੇ ਹਿਤ ਨੂੰ ਮੁੱਖ ਰਖਕੇ ਕੋਈ ਕਪਟ ਰੂਪ ਕਰਮਕਾਂਡ ਨਹੀਂ ਮਿਲਦਾ ਸਗੋਂ ਮਨੁੱਖੀ ਜੀਵਨ ਦੀ ਸਫਲ ਪੂਰਨਤਾ ਲਈ ਅਤਿ ਸੁਗਮ ਮਾਰਗ ਦੱਸਿਆ ਗਿਆ ਹੈ।"*

**ਹ) ਡੰਕਨ ਗ੍ਰੀਨਲਿਜ਼** ਜੋ ਵਿਸ਼ਵ ਦੇ ਪ੍ਰਮੁੱਖ ਧਰਮਾਂ ਦਾ ਤੁਲਨਾਤਮਿਕ ਅਧਿਐਨ ਕਰਨ ਵਾਲੇ ਵਿਸ਼ਵ ਪ੍ਰਸਿੱਧ ਵਿਦਵਾਨ ਹਨ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੀ ਆਪਣੇ ਵਿਚਾਰਾਂ ਦਾ ਪ੍ਰਗਟਾਵਾ ਕਰਦੇ ਲਿਖਦਾ ਹੈ:

*"ਦੁਨੀਆਂ ਦੇ ਸ਼ਾਇਦ ਹੀ ਕਿਸੇ ਹੋਰ ਧਰਮ-ਗ੍ਰੰਥ ਨੂੰ ਅਜਿਹੀ ਉਚੀ ਸਾਹਿਤਕ ਪੱਧਰ ਜਾਂ ਅਨੁਭਵੀ ਗਿਆਨ ਦੀ ਅਜਿਹੀ ਨਿਰੰਤਰ ਉਚਾਈ ਪ੍ਰਾਪਤ ਹੋ ਸਕੀ ਹੈ।'*

**ਕ) ਭਾਈ ਵੀਰ ਸਿੰਘ ਜੀ:**

*"ਸ੍ਰੀ ਗੁਰੂ ਗ੍ਰੰਥ ਸਾਹਿਬ ਦਸਾਂ ਗੁਰੂ ਸਾਹਿਬਾਂ ਦੀ ਜੋਤ, ਵਾਹਿਗੁਰੂ ਦਾ ਸ਼ੁੱਧ ਗਿਆਨ ਹੈ।"*

**ਖ) ਡਾ. ਸ਼ੇਰ ਸਿੰਘ ਜੀ:**

*"ਗੁਰੂ ਸਾਹਿਬ ਦਾ ਭਾਵ ਗੁਰੂ ਗ੍ਰੰਥ ਦੀ ਰਚਨਾ ਤੋਂ ਇਹੋ ਸੀ ਕਿ ਦੁਨੀਆਂ ਵਿਚ ਸਦਾ ਲਈ ਇਕ ਅਜੇਹਾ ਧਾਰਮਿਕ ਗ੍ਰੰਥ ਬਣ ਜਾਵੇ ਜੇਹੜਾ ਹਰ ਜ਼ਮਾਨੇ, ਹਰ ਸਦੀ, ਹਰ ਕੌਮ ਤੇ ਹਰ ਮੁਲਕ ਵਿਚ ਹਰ ਇਕ ਧਰਮ ਦੇ ਅਸਲੀ ਭਾਵ ਨੂੰ ਦ੍ਰਿੜ੍ਹਾਵੇ। ਸਰਬ-ਸਾਂਝੀਆਂ ਸਚਿਆਈਆਂ ਨੂੰ ਦਰਸਾਉਣ ਵਾਸਤੇ ਗੁਰਬਾਣੀ ਨਾਲੋਂ ਵੱਧ ਕੇ ਹੋਰ ਕੋਈ ਲਿਖਤ ਦੁਨੀਆਂ ਵਿਚ ਮੌਜੂਦ ਨਹੀਂ ਹੈ।"*

ਇਸ ਲਈ ਆਉ ਅਸੀਂ ੩੦੦ ਸਾਲਾ ਗੁਰਤਾ ਗੱਦੀ ਸ਼ਤਾਬਦੀ ਮੌਕੇ ਆਪਣੇ ਇਸ ਮਹਾਨ ਖਜ਼ਾਨੇ ਦੀਆਂ ਸਿਖਿਆਵਾਂ ਮੁਤਾਬਿਕ ਆਪਣਾ ਜੀਵਨ ਢਾਲ ਕੇ ਸਮਾਜ ਵਿਚ ਪ੍ਰਵੇਸ਼ ਕਰ ਚੁਕੀਆਂ ਬੁਰਾਈਆਂ ਦਾ ਖਾਤਮਾ ਕਰੀਏ ਤੇ ਮਾਨਵਤਾ ਦੇ ਸੁਨਹਿਰੀ ਭਵਿਖ ਲਈ ਇਕ ਆਦਰਸ਼ਕ ਮਨੁੱਖੀ ਸਮਾਜ ਦੀ ਸਿਰਜਣਾ ਵਿਚ ਆਪਣਾ ਬਣਦਾ ਯੋਗਦਾਨ ਪਾਈਏ।